ਨੌਜਵਾਨ ਭਾਰਤ ਪੁਸਤਕਮਾਲਾ

# ਸ਼ਿਕਾਰੀ ਦੀਆਂ ਯਾਦਾਂ

ਕੇਦਾਮਬਾਡੀ ਜਾਟੱਪਾ ਰਾਏ

ਅਨੁਵਾਦਕ
ਮਨਮੋਹਨ




ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਮੁਖਬੰਧ

ਸੰਸਕ੍ਰਿਤ ਕਵੀ ਕਾਲੀਦਾਸ 'ਅਭਿਗਿਆਨ ਸ਼ਾਕੁੰਤਲਮ' ਵਿਚ ਹਾਲਾਂਕਿ ਹਾਸੇ ਠੱਠੇ ਦੇ ਤੌਰ 'ਤੇ ਹੀ, ਫਿਰ ਵੀ ਸ਼ਿਕਾਰ ਦੇ ਗੁਣ ਗਿਣਾਉਂਦਾ ਹੈ:

'ਸ਼ਿਕਾਰ ਵਾਧੂ ਚਰਬੀ ਘਟਾਉਂਦਾ ਹੈ, ਸਰੀਰ ਹੌਲ਼ਾ ਫੁੱਲ ਤੇ ਫੁਰਤੀਲਾ ਰੱਖਦਾ ਹੈ। ਆਪਣੇ ਡਰ ਜਾਂ ਜਾਨਵਰਾਂ ਦੇ ਗੁੱਸੇ ਕਾਰਣ ਅਸੀਂ ਆਪਣੇ ਅੰਦਰ ਬੈਠੀ ਦਹਿਸ਼ਤ ਤੋਂ ਜਾਣੂ ਹੋ ਜਾਂਦੇ ਹਾਂ। ਤੀਰ-ਅੰਦਾਜ਼ ਐਨੀ ਨਿਪੁੰਨਤਾ ਹਾਸਿਲ ਕਰ ਲੈਂਦੇ ਹਨ ਕਿ ਉਹ ਦੌੜਦੇ ਨਿਸ਼ਾਨੇ ਨੂੰ ਵੀ ਫੁੰਡ ਸਕਦੇ ਨੇ। ਇਸ ਲਈ ਇਹ ਸੱਚ ਨਹੀਂ ਕਿ ਸ਼ਿਕਾਰ ਅਣਚਾਹਿਆ ਆਵੇਸ਼ ਹੈ। ਹੋਰ ਕਿੱਥੇ ਅਸਾਂ ਨੂੰ ਸ਼ਿਕਾਰ ਨਾਲੋਂ ਵੱਧ ਮਜ਼ੇਦਾਰ ਖੇਡ ਮਿਲ ਸਕਦੀ ਹੈ?

ਮੈਨੂੰ ਇਹ ਸਤਰਾਂ ਉਦੋਂ ਯਾਦ ਆਈਆਂ, ਜਦੋਂ ਮੈਂ ਆਪਣੇ ਮਿੱਤਰ ਕੇਦਾਮਬਾੜੀ ਜਾਟੱਪਾ ਰਾਏ ਦੀ ਪੁਸਤਕ 'ਬੇਟੇਆ ਨੇਨਾਪੁਗਾਲੂ (ਕੰਨੜ) (ਸ਼ਿਕਾਰੀ ਦੀਆਂ ਯਾਦਾਂ) ਪੜ੍ਹੀ। ਇਸ ਪੁਸਤਕ ਰਾਹੀਂ ਸ੍ਰੀ ਰਾਏ ਨੇ ਕੰਨੜ ਪਾਠਕਾਂ ਨਾਲ ਆਪਣੇ ਵਿਵਿਧ ਤੇ ਅਮੀਰ ਅਨੁਭਵ ਸਾਂਝੇ ਕੀਤੇ ਹਨ। ਉਹਨਾਂ ਦੇ ਬਿਰਤਾਂਤ ਦੀ ਸ਼ੈਲੀ ਤੇ ਸਜੀਵ ਵਰਨਣ ਨੇ ਅਸਾਂ ਨੂੰ ਸ਼ਿਕਾਰ, ਖਾਸ ਕਰਕੇ ਸ਼ੇਰ ਦੇ ਸ਼ਿਕਾਰ ਬਾਰੇ ਜਾਣੂ ਕਰਵਾਇਆ ਹੈ ਕਿ ਇਹ ਇਕ ਅਜਿਹਾ ਜੋਖ਼ਮ ਹੈ, ਜਿਸ ਲਈ ਹੌਸਲੇ ਤੇ ਚੰਗੀ ਰੁਚੀ ਦਰਕਾਰ ਹੈ।

ਜਿਸ ਪਿੰਡ ਵਿਚ ਜਾਟੱਪਾ ਰਾਏ ਦਾ ਬਚਪਨ ਬੀਤਿਆ, ਉਸ ਨੂੰ ਬੰਤਸ ਪਿੰਡਾਂ ਵਿਚੋਂ ਪਾਲੀਮਾਜਾਲੂ ਕਿਹਾ ਜਾਂਦਾ ਹੈ। ਇਸ ਪਿੰਡ ਦਾ ਨਾਮ ਬੰਤ ਨਾਮੀ ਜੰਗਜੂ ਕੌਮ ਦੇ ਨਾਮ 'ਤੇ ਪਿਆ ਸੀ, ਜਿਸ ਦਾ ਭਾਵ ਹੈ, 'ਸ਼ੇਰਾਂ ਦਾ ਵਾਸ।' ਇਸ ਸਾਰਾ ਇਲਾਕਾ ਪਹਾੜੀ ਖੇਤਰ ਹੈ, ਜੋ ਕਿ ਕੁਦਰੇਮੁੱਖ ਪਰਬਤ ਦੇ ਗਵਾਂਢ ਵਿਚ ਹੈ। ਐਸੇ ਮਾਹੌਲ ਵਿਚ ਸ੍ਰੀ ਰਾਏ ਨੂੰ ਸ਼ਿਕਾਰ ਦਾ ਸ਼ੌਕ ਆਪਣੇ ਦਾਦਾ ਤੋਂ ਪਿਆ।

ਸ੍ਰੀ ਜਟੱਪਾ ਰਾਏ ਨੇ ਅਜਿਹੀ ਸਾਹਸੀ ਦਿੱਖ ਵਾਲਾ ਜੀਵਨ ਜੀਵਿਆ, ਜਿਸ ਵਿਚ ਜੰਗਲੀ ਜਾਨਵਰ ਜਿਵੇਂ ਸੂਰ, ਸ਼ੇਰ ਤੇ ਸਾਨ੍ਹ ਆਦਿ ਲਗਾਤਾਰ ਕਿਸਾਨਾਂ ਨੂੰ ਪ੍ਰੇਸ਼ਾਨ ਕਰੀ ਰੱਖਦੇ। ਦਿਨ ਤੇ ਰਾਤ ਦਾ ਸ਼ਿਕਾਰ ਲੈਂਪਾਂ ਨਾਲ ਕੀਤਾ ਜਾਂਦਾ। ਸ਼ਿਕਾਰੀ ਕਈ ਪ੍ਰਕਾਰ ਦੇ ਹਥਿਆਰਾਂ ਜਿਵੇਂ ਬੰਦੂਕਾਂ, ਲੰਮੇ ਛੁਰਿਆਂ, ਤਲਵਾਰਾਂ, ਤੀਰਕਮਾਨਾਂ ਤੇ ਗੁਲੇਲਾਂ ਨਾਲ ਸ਼ਿਕਾਰ ਕਰਦੇ। ਜਿਥੇ ਵੰਨ-ਸੁਵੰਨੇ ਲੋਕ ਜਿਵੇਂ ਪੱਟਾ ਦੇ ਮੇਰਾਸ ਬੋਟਾ ਦੇ ਮਾਰੀਹੋਲਿਆ, ਦਾਤੀਗੇ ਦੇ ਆਜਾਲਾ, ਕੋਟਿਆ ਦੇ ਕੁਰਗ ਅਤੇ ਚੇਰਾ ਦੇ

ਮਾਲਾ ਆਦਿ ਲੋਕ ਰਹਿੰਦੇ। ਇਥੇ ਭੀਲ ਜਾਤੀ ਦੇ ਡੋਲਾ ਵੀ ਰਹਿੰਦੇ ਸਨ, ਜਿਨ੍ਹਾਂ ਦੇ ਛੋਟੇ ਕੱਦ, ਚਿੱਟੇ ਵਾਲ ਤੇ ਛੋਟੀਆਂ ਮੁੱਛਾਂ ਹੁੰਦੀਆਂ। ਇਸ ਇਲਾਕੇ ਵਿਚ ਕੁਨਹੀਮੋਨੂੰ ਵੀ ਰਹਿੰਦਾ ਸੀ, ਜਿਸ ਨੇ ਆਪਣੇ ਸੋਟੇ ਨਾਲ ਸ਼ੇਰ ਮਾਰ ਮੁਕਾਇਆ ਸੀ। ਇੱਥੇ ਹੀ ਮੌਟੂ ਨੇ ਸ਼ੇਰ ਦੇ ਗਲਮੁੱਛੇ ਪੁੱਟੇ ਸਨ। ਇੱਥੇ ਹੀ ਕੁਦਰੇਮੁੱਖ ਵਿਖੇ ਅੰਗਰੇਜ਼ ਪਰਿਵਾਰ ਰਹਿੰਦਾ ਸੀ। ਜੰਗਲਾਤ ਦੇ ਸਿਪਾਹੀਆਂ ਨੇ ਸ਼ੇਰ ਮਾਰ ਮੁਕਾਇਆ ਸੀ ਅਤੇ ਇੱਥੇ ਹੀ ਜੋਹਨ ਬਰਗੋਂਜਾ ਤੇ ਸ਼ਾਂਤਾ ਗੌੜਾ ਰਹਿੰਦੇ ਸਨ। ਰਾਏ ਨੇ ਆਪਣੀ ਸਕੂਲ ਤੇ ਕਾਲਜ ਦੀ ਪੜ੍ਹਾਈ ਪੂਰੀ ਨਹੀਂ ਕੀਤੀ। ਫਿਰ ਵੀ ਇਕ ਪ੍ਰਮਾਣਿਕ ਬਿਰਤਾਂਤਕਾਰ ਦੇ ਤੌਰ 'ਤੇ ਕਈ ਵਾਰ ਆਪਣੀ ਜਾਨ ਵੀ ਖਤਰੇ ਵਿੱਚ ਪਾ ਕੇ ਸ਼ਿਕਾਰ ਵਰਗੀ ਖੇਡ ਵਿਚ ਕਈ ਉੱਚਾਈਆਂ ਸਥਾਪਿਤ ਕੀਤੀਆਂ। ਖ਼ਾਸ ਕਰ ਕੇ ਸ਼ੇਰਾਂ ਦੇ ਸ਼ਿਕਾਰ ਵਿੱਚ।

ਇਹ ਬਿਰਤਾਂਤ ਕੰਨੜ ਭਾਸ਼ਾ ਨੂੰ ਇਹ ਅਮੁੱਲ ਤੋਹਫਾ ਹੈ। ਸ੍ਰੀ ਰਾਏ ਨੇ ਅੰਗਰੇਜ਼ੀ, ਕੰਨੜ, ਸੰਸਕ੍ਰਿਤ ਅਤੇ ਆਪਣੀ ਮਾਤ-ਭਾਸ਼ਾ ਟੂਲੂ ਵਿਚ ਕਾਫ਼ੀ ਹੱਦ ਤੱਕ ਆਬੂਰ ਹਾਸਿਲ ਕੀਤਾ। ਕਈ ਭਾਸ਼ਾਵਾਂ ਦੇ ਗਿਆਨ ਨਾਲ ਭਰੀ ਉਸ ਦੀ ਬਿਰਤਾਂਤ ਸ਼ੈਲੀ ਇਸੇ ਕਰ ਕੇ ਕੀਲ ਲੈਂਦੀ ਹੈ। ਚੋਮੂੰ ਦੇ ਆਪਣੇ ਪਤੀ ਬੇਲਥਾ ਨਾਲ ਸ਼ਿਕਾਰ ਕਰਦੇ ਸਮੇਂ ਕਮਾਨ ਦੀ ਟੁਣਕਾਰ ਪੈਦਾ ਕਰਨ ਵਾਲੇ ਦ੍ਰਿਸ਼ ਦੀ ਜੀਵੰਤ ਵਿਆਖਿਆ ਸਾਡੇ ਮਨਾਂ ਵਿਚ ਇਕ ਪੁਰਾਤਨ ਕੰਨੜ ਮਹਾਂਕਾਵਿ ਦੀਆਂ ਸਤਰਾਂ ਦੀ ਯਾਦ ਦਿਵਾਉਂਦੀ ਹੈ;

ਉਹ, ਸ਼ਿਕਾਰੀ ਨਾ ਡਰੇ ਵਹਿਸ਼ੀ ਤੋਂ
ਜਿਸ ਦੇ ਸੰਗ ਹੋਵੇ ਉਹਦੀ ਪਤਨੀ
ਜਿਸ ਗੁੱਸੇ ਨਾਲ ਉਹ ਪਿੱਛਾ ਕਰੇ ਜਾਨਵਰਾਂ ਦਾ
ਸਾਡੇ ਜੰਗਲ 'ਚ ਜੋ ਭੁੱਖ ਤੇ ਪਿਆਸ ਨਾਲ ਹੋਵੇ ਭਰਿਆ

ਨਿਛੋਹ ਪ੍ਰੇਮ ਦੇ ਅਜਿਹੇ ਕਿੱਸੇ ਦਹਿਸ਼ਤ ਦੀਆਂ ਘਟਨਾਵਾਂ ਵਿਚ ਵਿਸਮਾਦੀ ਕੋਮਲਤਾ ਭਰ ਦਿੰਦੇ ਹਨ।

ਸਫ਼ਰਨਾਮਾ ਆਪਣੇ ਕਹਾਣੀ ਰਸ ਕਰ ਕੇ ਇਕ ਲੋਕਪ੍ਰਿਯ ਸਾਹਿਤ ਰੂਪ ਹੈ। 'ਬੇਟੇਆ ਨੇਨਾਪੁਗਾਲੂ' ਵੀ ਇਸ ਨਾਲ ਮਿਲਦਾ ਜੁਲਦਾ ਦਿਲਚਸਪ ਸਾਹਿਤ ਰੂਪ ਹੈ। ਕਈ ਵਾਰ ਵਿਆਖਿਆ ਇਸ ਨੂੰ ਨਾਵਲ ਦੇ ਨੇੜੇ ਲੈ ਖੜਦੀ ਹੈ। ਜਾਸੂਸੀ ਨਾਵਲਾਂ ਵਾਂਗ ਇਸ ਵਿਚ ਵੀ ਦੁਬਿੱਧਾ ਤੇ ਤਸ਼ਵੀਸ਼ ਦਾ ਤੱਤ ਹੈ। ਇਹ ਪੁਸਤਕ ਆਉਣ ਵਾਲੇ ਸਮਿਆਂ ਵਿਚ ਆਪਣੇ ਡੂੰਘੇ ਅਨੁਭਵਾਂ, ਪ੍ਰਮਾਣਿਕ ਵਿਆਖਿਆ ਤੇ ਤੇਜ਼ਤਰਾਰ ਸ਼ੈਲੀ ਕਾਰਣ ਪੜ੍ਹੀ ਜਾਂਦੀ ਰਹੇਗੀ।

—ਕਾਇਆਰਾ ਕਿਨਹਿਨਹਾ ਰਾਏ

1

# ਪ੍ਰਸਤਾਵਨਾ

ਜੰਗਲੀ ਸ਼ਿਕਾਰ ਸਾਹਸ ਤੇ ਵੰਗਾਰਾਂ ਨਾਲ ਭਰਿਆ ਪਿਆ ਹੈ। ਅਜਿਹੀਆਂ ਘਟਨਾਵਾਂ ਵਿਵਿਧ ਭਾਵਨਾਵਾਂ ਜਿਵੇਂ ਬਹਾਦੁਰੀ, ਭੈਅ, ਗੁੱਸਾ ਅਤੇ ਕਈ ਵਾਰ ਠੱਠਾ ਮਖ਼ੌਲ ਵੀ ਪੈਦਾ ਕਰਦੀਆਂ ਹਨ। ਸ਼ਿਕਾਰ ਇਸ ਤੋਂ ਇਲਾਵਾ ਜਿੱਥੇ ਭੋਜਨ ਲਈ ਵਧੀਆ ਮਾਸ ਉਪਲੱਬਧ ਕਰਾਉਂਦਾ ਹੈ, ਉੱਥੇ ਵਿਚਾਰਾਂ ਲਈ ਖ਼ੁਰਾਕ ਵੀ।

ਸ਼ਿਕਾਰ ਕਿਉਂਕਿ ਪੇਂਡੂਆਂ ਦਾ ਸ਼ੌਕ ਸੀ, ਇਸੇ ਲਈ ਸਾਹਿਤਕ ਪੱਖ ਤੋਂ ਇਸ ਨੂੰ ਘੱਟ ਹੀ ਵੇਖਿਆ ਗਿਆ ਹੈ। ਹੋਰ ਤੇ ਹੋਰ, ਲੋਕ ਸ਼ਿਕਾਰ ਦੌਰਾਨ ਦਿਲ ਨੂੰ ਛੋਹ ਜਾਣ ਵਾਲੀਆਂ ਘਟਨਾਵਾਂ ਬਾਰੇ ਘੱਟ ਤੇ ਮਾਸ ਖਾਣ ਬਾਰੇ ਜ਼ਿਆਦਾ ਸੋਚਦੇ ਹਨ। ਕਈ ਘਟਨਾਵਾਂ ਸ਼ਿਕਾਰੀਆਂ ਦੀ ਅਨਪੜ੍ਹਤਾ ਕਾਰਣ ਵੀ ਅਣਗੌਲੀਆਂ ਰਹਿ ਗਈਆਂ।

ਜਦੋਂ ਵੀ ਮੈਂ ਆਪਣੇ ਲੂੰ ਕੰਡੇ ਖੜ੍ਹੇ ਕਰਨ ਵਾਲੇ ਸ਼ਿਕਾਰੀ ਦੌਰਿਆਂ ਬਾਰੇ ਸੋਚਦਾ ਹਾਂ, ਮੈਂ ਜੋਸ਼ ਨਾਲ ਭਰ ਜਾਂਦਾ ਹਾਂ। ਕਈ ਵਾਰ ਮੈਂ ਪਛਤਾਉਂਦਾ ਵੀ ਹਾਂ ਕਿ ਮੈਂ ਹੁਣ ਆਪਣੇ ਹੱਟੇ ਕੱਟੇ ਜਵਾਨੀ ਦੇ ਦਿਨਾਂ ਦੇ ਰੋਮਾਂਚ ਨਾਲ ਭਰੇ ਜਜ਼ਬਿਆਂ ਨੂੰ ਕਦੀ ਵੀ ਮਹਿਸੂਸ ਨਹੀਂ ਕਰ ਸਕਾਂਗਾ। ਘਟਦੀ ਯਾਦ ਸ਼ਕਤੀ, ਗੰਜਾ ਹੋ ਰਿਹਾ ਸਿਰ, ਡੁੱਬਦੀਆਂ ਅੱਖਾਂ ਤੇ ਬੋੜੇ ਮੂੰਹ ਨੇ ਬਹੁਤ ਸਾਰੇ ਦਿਲਚਸਪ ਤੇ ਜੋਸ਼ੀਲੇ ਅਨੁਭਵ ਵਿਸਾਰ ਦਿੱਤੇ ਨੇ।

ਜਿਹੜੀ ਘਟਨਾ ਬਾਰੇ ਮੈਂ ਦੱਸਣ ਜਾ ਰਿਹਾ ਹਾਂ, ਉਹ ਇਸ ਸਦੀ ਦੇ ਸ਼ੁਰੂਆਤੀ ਹਿੱਸੇ ਵਿਚ ਵਾਪਰੀ। ਅੱਜ ਜਿੱਥੇ ਜੰਗਲੀ ਜੀਵਾਂ ਦੀ ਰੱਖਿਆ ਅਸੀਂ ਆਪਣਾ ਫ਼ਰਜ਼ ਸਮਝਦੇ ਹਾਂ, ਉੱਥੇ ਪਿੱਛਲੇ ਸਮਿਆਂ ਵਿਚ ਪਹਾੜੀ ਇਲਾਕਿਆਂ ਵਿਚ ਰਹਿਣ ਵਾਲੇ ਕਿਸਾਨਾਂ ਦੇ ਜੀਵਨ ਤੇ ਫਸਲਾਂ ਦੀ ਰੱਖਿਆ ਲਈ ਜੰਗਲੀ ਜੀਵਾਂ ਨੂੰ ਮਾਰਨਾ ਪੈਂਦਾ ਸੀ।

ਹੁਣ ਮੈਂ ਤੁਹਾਨੂੰ ਬਣਾਉਟੀ ਸਭਿਅਕ ਮਹੌਲ ਤੋਂ ਪਰ੍ਹਾਂ ਲੈ ਚਲਦਾ ਹਾਂ, ਜਿੱਥੇ ਪ੍ਰਕਿਰਤਕ ਸੁੰਦਰਤਾ ਤੇ ਮਾਸੂਮੀਅਤ ਹੈ। ਮੇਰਾ ਜੱਦੀ ਪਿੰਡ 'ਪਾਲੀਮਾਜਾਲੂ' ਸ੍ਰੀ

ਸੁਬਰਾਮਨੀਆ ਧਾਮ 'ਤੇ ਸਥਿੱਤ ਹੈ।[1] ਉਨ੍ਹਾਂ ਦਿਨਾਂ ਵਿਚ ਨਾ ਕਾਰਾਂ, ਬੱਸਾਂ ਸਨ ਤੇ ਨਾ ਹੀ ਰੇਲ ਗੱਡੀਆਂ। ਬੈਲ ਗੱਡੀਆਂ ਵੀ ਦੋ-ਦੋ ਤਿੰਨ-ਤਿੰਨ ਇਕੱਠੀਆਂ ਹੋ ਕੇ ਚਲਦੀਆਂ ਸਨ। ਜੰਗਲੀ ਜਾਨਵਰਾਂ ਦੇ ਡਰ ਤੋਂ ਇਲਾਵਾ ਕਈ ਨਦੀਆਂ ਨਾਲੇ ਪਾਰ ਕਰਨੇ ਪੈਂਦੇ ਸਨ। ਕੁਝ ਲੋਕਾਂ ਨੂੰ ਬੈਲ ਗੱਡੀਆਂ ਦੇ ਮੂਹਰੇ ਲਾਲਟੈਨਾਂ ਫੜ੍ਹੀ ਤੁਰਨਾ ਪੈਂਦਾ ਸੀ। ਕਈ ਵਾਰ ਅਜਿਹੇ ਆਗੂਆਂ ਨੂੰ ਅੱਧ ਵਿਚਾਲੇ ਹੀ ਘੜਿਆਲਾਂ ਦੇ ਵੱਸ ਪੈਣਾ ਪੈਂਦਾ ਸੀ। ਇਹ ਗੱਡੇ ਰੋਹੜੂ ਨਦੀਆਂ ਦੇ ਬਣਾਏ ਹੋਏ ਗੋਡੇ-ਗੋਡੇ ਡੂੰਘੇ ਟੋਇਆਂ, ਤੰਗ, ਗਿੱਲੇ ਤੇ ਚਿਕੜੀਲੇ ਰਸਤਿਆਂ ਵਿਚ ਬਹੁਤ ਖੌਰੂ ਪਾਉਂਦੇ। ਐਸਾ ਧਮੱਚੜ ਲੰਮੇ ਰੁੱਖਾਂ ਹੇਠ ਆਰਾਮ ਕਰਦੇ ਸ਼ੇਰਾਂ, ਚੀਤਿਆਂ, ਲੱਕੜਬੱਗਿਆਂ ਨੂੰ ਅਸ਼ਾਂਤ ਕਰ ਦਿੰਦਾ 'ਤੇ ਉਹਨਾਂ ਨੂੰ ਸੁਰੱਖਿਅਤ ਥਾਵਾਂ ਦੀ ਤਲਾਸ਼ ਲਈ ਇਕ ਤੋਂ ਦੂਜੀ ਚਟਾਨ 'ਤੇ ਛਾਲਾਂ ਮਰਵਾਉਂਦਾ। ਡਰੇ ਬੈਲ, ਗੱਡਿਆਂ ਸਮੇਤ ਅਜਿਹੀ ਭਾਜੜ ਪਾਉਂਦੇ ਕਿ ਉਨ੍ਹਾਂ 'ਤੇ ਸਵਾਰ ਹਾਕੇ ਤੇ ਯਾਤਰੂ ਹਝੋਕੇ ਖਾਂਦੇ ਡਿੱਗ ਕੇ ਜ਼ਖ਼ਮੀ ਹੋ ਜਾਂਦੇ। ਜੇ ਸ਼ੇਰ ਤੇ ਸਾਨ੍ਹ ਨਜ਼ਰੀ ਨਾ ਪੈਂਦੇ ਤਾਂ ਹਾਥੀਆਂ ਨੂੰ ਭਾਲਣਾ ਜ਼ਰੂਰੀ ਹੋ ਜਾਂਦਾ।

ਇਸ ਕਰਕੇ ਹਰ ਮੁਸਾਫ਼ਿਰ ਨੂੰ ਕਿਸੇ ਗੱਡਿਆਂ ਦੇ ਕਾਰਵਾਂ ਨਾਲ ਸੁਬਰਾਮਨੀਆ ਜਾਣ ਲਈ ਉਡੀਕ ਕਰਨੀ ਪੈਂਦੀ ਅਤੇ ਕੁਝ ਨੌਕਰ ਵੀ ਹਥਿਆਰ ਚੁੱਕਣ ਤੇ ਰੌਲਾ ਪਾਉਣ ਲਈ ਨਾਲ ਲੈਣੇ ਪੈਂਦੇ। ਜਦੋਂ ਤੱਕ ਉਹ ਅਜੇ ਅੱਧਾ ਹੀ ਸਫ਼ਰ ਤੈਅ ਕਰਦੇ, ਉਹ ਬੇਕਾਬੂ ਖਾਜ ਤੋਂ ਅੱਕ ਚੁੱਕੇ ਹੁੰਦੇ ਅਤੇ ਉਹਨਾਂ ਦਾ ਬਹੁਤ ਸਾਰਾ ਖ਼ੂਨ ਲਹੂ ਪੀਣੀਆਂ ਜੋਕਾਂ ਕਾਰਣ ਵਗ ਚੁੱਕਾ ਹੁੰਦਾ। ਆਫਰ ਕੇ ਕਾਲੇ ਕੁੰਡਿਆਂ ਵਰਗੀਆਂ ਜੋਕਾਂ ਨੂੰ ਲਾਹੁਣ ਲਈ ਮੁਸਾਫ਼ਿਰ ਆਪਣੇ ਨਾਲ ਹਮੇਸ਼ਾ ਤਮਾਕੂ ਤੇ ਚੂਨੇ ਦੇ ਬਣੇ ਹੋਏ ਗੋਲੇ ਰਗੜਦੇ। ਨਹੀਂ ਤਾਂ ਜਦੋਂ ਤੱਕ ਉਹ ਆਪਣੀ ਮੰਜ਼ਿਲ 'ਤੇ ਅਪੜਨ, ਉਹ ਆਪਣਾ ਬਹੁਤ ਸਾਰਾ ਖ਼ੂਨ ਇਨ੍ਹਾਂ ਲਹੂ ਪੀਣੀਆਂ ਜੋਕਾਂ ਨੂੰ ਦਾਨ ਕਰ ਚੁੱਕੇ ਹੁੰਦੇ। ਕੁਝ ਦੇਰ ਲਈ ਜੇ ਕਰ ਉਹ ਜੋਕਾਂ ਲਾਹੁਣ ਲਈ ਰੁਕਦੇ, ਤਾਂ ਆਦਮੀ ਦਾ ਮੁਸ਼ਕ ਸੁੰਘ ਕੇ ਮੱਛਰ ਹਮਲਾ ਕਰ ਦਿੰਦੇ। ਇਸ ਤੋਂ ਇਲਾਵਾ ਸਾਨ੍ਹਾਂ ਅਤੇ ਸਾਂਬਰਾਂ ਦੇ ਝੁੰਡ ਵੇਖਣ ਸਾਰ ਹੀ ਗੱਡਿਆਂ ਦੇ ਹਾਕੇ ਡਰ ਦੇ ਮਾਰੇ ਗੱਡਿਆਂ ਦੀਆਂ ਛੱਤਾਂ ਤੇ ਬਾਹੀਆਂ ਨਾਲ ਵੱਜ ਆਪਣੇ ਦੰਦ ਭੰਨਵਾ ਬਹਿੰਦੇ। ਆਪਣੇ ਡਰ ਤੋਂ ਮੁਕਤ ਰਹਿਣ ਲਈ ਮੁਸਾਫਿਰ ਨਿਰੰਤਰ ਉੱਚਾ ਗਾਉਂਦੇ ਰਹਿੰਦੇ। ਜੰਗਲੀ ਜਾਨਵਰ ਅਜਿਹੇ ਡਰ ਤੋਂ ਮੁਕਤ ਹੁੰਦੇ ਅਤੇ ਮੁਸਾਫ਼ਰਾਂ ਦੀ ਗਿਣਤੀ ਤੋਂ ਕਿਤੇ ਵੱਧ ਹੁੰਦੇ। ਪੱਛਮੀ ਘਾਟ ਦੀਆਂ ਢਲਾਣਾਂ ਦਾ ਇੰਜ ਦਾ ਸੀ ਪਹਾੜੀ ਇਲਾਕਾ।

---

1. ਦੱਖਣੀ ਕੰਨੜ ਜ਼ਿਲ੍ਹੇ ਦਾ ਮਹੱਤਵਪੂਰਣ ਸ਼ਹਿਰ ਜੋ ਪੱਛਮੀ ਘਾਟ ਦੇ ਥੱਲੇ ਤੋਂ ਪੂਰਬ ਗਿਆਰ੍ਹਾਂ ਮੀਲ 'ਤੇ ਅਤੇ ਉਪੀਨਾਨਗਡੀ ਤੋਂ ਇੱਕੀ ਮੀਲ ਦੂਰ ਹੈ।

ਇਸ ਇਲਾਕੇ ਦੀ ਮੁੱਖ ਫ਼ਸਲ ਝੋਨਾ ਸੀ। ਨਾਰੀਅਲ ਦੇ ਰੁੱਖ ਝੋਨੇ ਦੇ ਖੇਤਾਂ ਦੇ ਬੰਨੇ-ਬੰਨੇ ਲੱਗੇ ਹੁੰਦੇ ਸਨ। ਸੁਪਾਰੀ ਦੀ ਖੇਤੀ ਬਹੁਤ ਟਾਂਵੀ-ਟਾਂਵੀ ਹੁੰਦੀ। ਸੌ ਡੇਢ ਸੌ ਰੁੱਖਾਂ ਵਿਚੋਂ ਇਕ ਅੱਧ ਤੋਂ ਵੱਧ ਨਹੀਂ। ਜੇ ਕਰ ਕਿਸੇ ਨੇ ਦਸ ਮੁੜੀਆ[1] ਝੋਨੇ ਦਾ ਝਾੜ ਲੈਣਾ ਹੁੰਦਾ, ਤਾਂ ਉਸ ਨੂੰ ਉਸ ਤੋਂ ਦੂਣਾ ਬੀਜ ਬੀਜਣਾ ਪੈਂਦਾ। ਤਾਂ ਵੀ ਬੀਜ ਪੁੰਗਰਣ ਤੋਂ ਪਹਿਲਾਂ ਹੀ ਘੁੱਗੀਆਂ ਚਿੜੀਆ ਤੇ ਸੇਹ ਖਾ ਜਾਂਦੇ। ਜਦੋਂ ਪਨੀਰੀ ਉੱਠ ਖਲੋਂਦੀ ਤਾਂ ਸਹੇ ਤੇ ਖਰਗੋਸ਼ ਅਤੇ ਬਾਅਦ ਵਿਚ ਸਾਨ੍ਹ, ਸੂਅਰ ਤੇ ਹਿਰਨਾਂ ਦਾ ਭੋਜਨ ਹੁੰਦਾ। ਇਸ ਤੋਂ ਉਪਰ ਹਾਥੀਆਂ ਦੀਆਂ ਹੇੜਾਂ ਸਾਰਾ ਖੇਤ ਲਤਾੜ ਮਾਰਦੀਆਂ ਅਤੇ ਪੌਦੇ ਤੇ ਰੁੱਖ ਪੁੱਟ ਸੁੱਟਦੀਆਂ। ਕੋਈ ਹੈਰਾਨੀ ਨਹੀਂ, ਇਸ ਸਭ ਕਾਸੇ ਤੋਂ ਬਾਅਦ ਕਿਸਾਨ ਕੋਲ ਘਰ ਵਾਸਤੇ ਆਲੂਆਂ ਜਾਂ ਕੁਝ ਹਰੀਆਂ ਪੱਤਾ-ਸਬਜ਼ੀਆਂ ਤੋਂ ਬਿਨ੍ਹਾਂ ਕੁਝ ਨਾ ਬਚਦਾ।

ਗਰੀਬ ਕਿਸਾਨਾਂ ਨੂੰ ਆਪਣੀਆਂ ਛੋਟੀਆ ਝੁੱਗੀਆਂ ਵਿਚ ਇਨ੍ਹਾਂ ਜੰਗਲੀ ਜਾਨਵਰਾਂ ਨੂੰ ਦੂਰ ਰੱਖਣ ਲਈ ਅੱਗ ਬਾਲ ਕੇ ਰੱਖਣੀ ਪੈਂਦੀ। ਧੁੰਦ, ਮੀਂਹ ਤੇ ਠੰਡ ਨਾਲ ਭਿੜਦੇ, ਮੱਛਰਾਂ ਦੀ ਵੱਢ ਖਾਣੀ ਅਸਹਿਣਸ਼ੀਲ ਪੀੜ ਹੰਢਾਉਂਦੇ, ਸਾਰੀ-ਸਾਰੀ ਰਾਤ ਆਪਣੇ ਆਪ ਨੂੰ ਜਗਾਈ ਰੱਖਦੇ। ਇੰਜ ਉਹ ਅਪੌਸ਼ਟਿਕਤਾ ਤੇ ਮਲੇਰੀਏ ਦੇ ਮਰੀਜ਼ ਬਣ ਜਾਂਦੇ। ਸਿੱਟੇ ਵਜੋਂ ਉਨ੍ਹਾਂ ਦੇ ਢਿੱਡ ਆਖ਼ਰੀ ਦਿਨਾ ਦੀਆਂ ਗੱਭਣ ਜਨਾਨੀਆਂ ਵਰਗੇ ਹੋ ਜਾਂਦੇ।

ਆਪਣੇ ਕੁੱਤਿਆਂ ਨੂੰ ਬੇਹੱਦ ਮੋਹ ਕਰਨ ਵਾਲੇ ਗੌੜਾ ਤੇ ਮਾਲੇਕੁਡੀਆ ਲਗਾਤਾਰ ਉਨ੍ਹਾਂ ਦੇ ਖੁਸ ਜਾਣ ਦੇ ਖ਼ਤਰੇ ਹੇਠ ਰਹਿੰਦੇ। ਜੰਗਲੀ ਜਾਨਵਰ ਦੀ ਚਾਪ ਸਿਆਣਦਿਆਂ, ਜਦੋਂ ਹੀ ਰਾਤਾਂ ਨੂੰ ਕੁੱਤੇ ਭੌਂਕਣ ਲਗਦੇ, ਉਹ ਝੁੱਗੀਆਂ ਅੰਦਰ ਵੜ ਆਏ ਲੱਕੜਬੱਗਿਆਂ ਦੇ ਸ਼ਿਕਾਰ ਹੋ ਜਾਂਦੇ। ਕੁੱਤਿਆਂ ਦੇ ਮਾਲਕ ਉਨ੍ਹਾਂ ਨੂੰ ਬਚਾਉਣ ਦੌਰਾਨ ਕੁੱਤਿਆਂ ਦੇ ਮਲਮੂਤਰ ਨਾਲ ਲਿੱਬੜ ਜਾਂਦੇ। ਤਾਂ ਹੀ ਕੁੱਤਿਆਂ ਨੂੰ ਮੋਹ ਕਰਨ ਵਾਲੇ ਗੌੜਾ ਤੇ ਮਾਲੇਕੁਡੀਆ ਬੜੇ ਚੁਕੰਨੇ ਹੋ ਉਨ੍ਹਾਂ ਨੂੰ ਆਪਣੀਆਂ ਝੁੱਗੀਆਂ 'ਚੋਂ ਪਾਲਦੇ। ਸੰਖੇਪ ਵਿਚ, ਇਹ ਉਹ ਦਿਨ ਸਨ, ਜਦੋਂ ਭਿਆਨਕ ਜੰਗਲੀ ਜਾਨਵਰਾਂ ਨੇ ਜੀਵਨ ਦੁੱਭਰ ਕੀਤਾ ਹੋਇਆ ਸੀ।

ਮੇਰੇ ਘਰ ਦਾ ਪੂਰਾ ਨਾਮ 'ਮੁੰਡਾਰਦੀ ਪਾਲੀਮਜਾਲੂ' ਸੀ ਜੋ ਕਿ ਇਕ ਬੰਤ ਪਿੰਡ ਸੀ। ਮੇਰਾ ਅਣਵੰਡਿਆ ਤੇ ਮਾਤ ਪ੍ਰਧਾਨ ਬੰਤ[2] ਪਰਿਵਾਰ ਸੀ। ਜਦ ਕਿ ਮੇਰੇ ਦਾਦਾ 'ਕੋਰਾਗਾਪਾ ਰਾਏ' 'ਮੁੰਡਾਰਦੀ ਪਾਲੀਮਜਾਲੂ' ਦੇ ਪੂਰੇ ਪ੍ਰਭਾਰੀ ਸਨ। ਮੇਰੇ ਪਿਤਾ ਦਾਸਾ ਰਾਏ ਪਾਲੀਮਜਾਲੂ ਦੀ ਸਾਰੀ ਜਾਇਦਾਦ ਦੀ ਦੇਖ-ਭਾਲ ਕਰਦੇ

---

1. ਅਨਾਜ ਤੋਲਣ ਲਈ ਵੱਟਾ ਜੋ ਉਨਤਾਲੀ ਕਿਲੋਗ੍ਰਾਮ ਦੇ ਬਰਾਬਰ ਹੁੰਦਾ ਹੈ।
2. ਟੁਲੂਨਾਡੂ ਦੀ ਇਕ ਕੌਮ ਜੋ ਪਰੰਪਰਕ ਤੌਰ 'ਤੇ ਖੇਤੀਹਰ ਹੈ।

ਸਨ। ਇਵੇਂ ਹੀ ਮੇਰੇ ਚਾਚਾ ਅਤੇ ਉਨ੍ਹਾਂ ਦੇ ਪਿਤਾ ਧਾਰਾਵਾਦੀ ਜਾਇਦਾਦ ਦੀ ਨਿਗਰਾਨੀ ਕਰਦੇ ਸਨ। ਇਨ੍ਹਾਂ ਦੋਹਾਂ ਵਿਚਾਲੇ ਆਲੇਰੀ ਦੀ ਜ਼ਮੀਨ ਮੇਰੀ ਦਾਦੀ ਲਕਸ਼ਮਾ ਦੀ ਸੀ। ਕਿਉਂਕਿ ਉਨ੍ਹਾਂ ਦਾ ਪੁੱਤ ਗੁੱਡਪਾ ਰਾਏ ਅਜੇ ਬਾਲਗ ਨਹੀਂ ਸੀ ਹੋਇਆ, ਮੇਰੇ ਪਿਤਾ ਹੀ ਉਸ ਜਾਇਦਾਦ ਦੀ ਦੇਖ-ਭਾਲ ਕਰਦੇ। ਸਿੱਟੇ ਵਜੋਂ ਸਿਰਫ਼ ਮਰਦਾਲਾ ਜ਼ਮੀਨ ਨੂੰ ਛੱਡ ਕੇ ਸਾਰਾ 'ਮੁਡਾਰਦੀ ਪਾਲੀਮਜਾਲੂ' ਹੀ ਬੰਤਾਂ ਦਾ ਸੀ। ਸਚਮੁੱਚ ਇਹ ਬੰਤਾਂ ਦਾ ਪਿੰਡ ਸੀ।

ਹਾਲਾਂਕਿ 'ਪਾਲੀਮਾਜਾਲੂ'[1] ਨਾਂ ਵੀ ਬੜਾ ਹੀ ਢੁਕਵਾਂ ਹੈ। ਕਈਆਂ ਨੇ ਰੀਠੇ ਦੀਆਂ ਝਾੜੀਆਂ ਵਿਚਾਲੇ ਸ਼ੇਰਾਂ ਵਲੋਂ ਚੁੱਕੇ ਹੋਏ ਕੁੱਤਿਆਂ ਤੇ ਰੱਸੀ ਬੰਨ੍ਹੇ ਵੱਛਿਆਂ ਨੂੰ ਖਾਂਦੇ ਵੇਖਿਆ ਹੈ। ਮੇਰਾ ਦਾਦਾ ਕੋਰਾਗੱਪਾ ਰਾਏ ਇਕ ਮਸ਼ਹੂਰ ਪਟੇਲ (ਪਿੰਡ ਦਾ ਚੌਧਰੀ) ਸੀ। ਉਹ ਹੋਰਾਂ ਪਟੇਲਾਂ ਵਾਂਗ ਜ਼ਿਆਦਾ ਪੜ੍ਹਿਆ ਲਿਖਿਆ ਨਹੀਂ ਸੀ। ਉਹ ਸਿਰਫ਼ ਦਸਤਾਵੇਜ਼ ਲਿਖ ਸਕਦਾ ਤੇ ਉਸ 'ਤੇ ਆਪਣੇ ਦਸਤਖ਼ਤ ਕੋਰਾਗੱਪਾ ਰਾਏ ਵਜੋਂ ਕਰ ਸਕਦਾ ਸੀ। ਇਸ ਲਈ ਅੰਗਰੇਜ਼ ਕੁਲੈਕਟਰ ਨੇ ਉਸ ਦੀ ਪ੍ਰਸੰਸਾ ਵੀ ਕੀਤੀ ਸੀ। ਉਹ ਇਕ ਵਧੀਆ ਸ਼ਿਕਾਰੀ ਸੀ। ਪੁਰਾਣੀ ਤੁਪਕ ਤੋਂ ਸ਼ੁਰੂ ਕਰਕੇ ਰਾਈਫ਼ਲ/ਬੰਦੂਕ ਚਲਾਉਣ ਵਿਚ ਨਿਪੁੰਨਤਾ ਹਾਸਿਲ ਕਰਕੇ ਉਸ ਨੇ ਕਈ ਜੰਗਲੀ ਸੂਰਾਂ ਤੇ ਸ਼ੇਰਾਂ ਨੂੰ ਮਾਰ ਮੁਕਾਇਆ ਸੀ। ਪੇਂਡੂ ਉਸ ਨੂੰ ਪਿਆਰ ਕਰਦੇ ਤੇ ਉਸ ਨੂੰ ਇੱਜ਼ਤ ਦਿੰਦੇ ਸਨ। ਉਹ ਓਨੀ ਦੇਰ ਤੱਕ ਆਰਾਮ ਨਾਲ ਨਾ ਬਹਿੰਦਾ ਜਿੰਨੀ ਦੇਰ ਤੱਕ ਉਹ ਸਾਨ੍ਹਾਂ ਦੇ ਝੁੰਡਾਂ ਤੇ ਹਮਲਾਵਾਰੀ ਹਾਥੀਆਂ ਦੀਆਂ ਹੇੜਾਂ ਨੂੰ ਪਿੰਡ ਦੀ ਹੱਦ ਤੋਂ ਬਾਹਰ ਨਾ ਕਰ ਆਉਂਦਾ।

ਪਿੱਛਾ ਕਰਨ ਤੇ ਗੋਲੀ ਨਾਲ ਮਾਰੇ ਜਾਣ ਦੇ ਬਾਵਜੂਦ ਵੀ ਜੰਗਲੀ ਜਾਨਵਰਾਂ ਦੀ ਗਿਣਤੀ ਲਗਾਤਾਰ ਵਧਦੀ ਜਾਂਦੀ ਤੇ ਫ਼ਸਲਾਂ ਬਰਬਾਦ ਹੁੰਦੀਆਂ ਰਹਿੰਦੀਆਂ। ਬੰਦੂਕਾਂ ਦੀ ਵਰਤੋਂ ਤੋਂ ਇਲਾਵਾ ਇਨ੍ਹਾਂ ਨੂੰ ਮਾਰਨ ਜਾਂ ਕਾਬੂ ਕਰਨ ਲਈ ਕਈ ਵਾਰ ਕਾਰਪੂ ਵੀ ਬਣਾਇਆ ਜਾਂਦਾ। ਕਾਰਪੂ ਬਾਰੇ ਮੈਂ ਤੁਹਾਨੂੰ ਦੱਸਦਾ ਹਾਂ। ਜੰਗਲ ਤੋਂ ਖੇਤਾਂ ਵੱਲ ਜੰਗਲੀ ਜਾਨਵਰਾਂ ਵਲੋਂ ਵਰਤੇ ਜਾਂਦੇ ਰਸਤੇ 'ਤੇ ਇਕ ਡੂੰਘਾ ਟੋਇਆ ਪੁੱਟਿਆ ਜਾਂਦਾ। ਇਸ ਟੋਏ ਦੀ ਸਤਾਹ ਉਤੇ ਤਿੱਖੇ ਛੁਰੇ ਤੇ ਨੋਕੀਲੀਆਂ ਸੀਖਾਂ ਲਾਈਆਂ ਜਾਂਦੀਆਂ ਤੇ ਇਨ੍ਹਾਂ ਨੂੰ ਢਿੱਲੀ ਮਿੱਟੀ ਨਾਲ ਢੱਕ ਦਿੱਤਾ ਜਾਂਦਾ। ਹਰਾ ਘਾਹ ਇਸ 'ਤੇ ਵਿਛਾ ਦਿੱਤਾ ਜਾਂਦਾ। ਇਸ ਜਾਲ ਤੋਂ ਅਣਜਾਣ ਜਾਨਵਰ ਢਿੱਲੀ ਮਿੱਟੀ 'ਤੇ ਕਦਮ ਰੱਖਦਿਆਂ ਹੀ ਤਿੱਖੇ ਛੁਰਿਆਂ ਤੇ ਨੋਕੀਲੀਆਂ ਸੀਖਾਂ 'ਤੇ ਡਿੱਗ ਕੇ ਜਾਂ ਵਿੰਨ੍ਹ ਕੇ ਮਾਰੇ ਜਾਂਦੇ। ਇਨ੍ਹਾਂ ਜੁਗਾੜਾਂ ਤੋਂ ਇਲਾਵਾ ਮਾਲੇਕੁਡੀਆ ਜਾਨਵਰਾਂ ਨੂੰ ਫੜਨ ਜਾਂ ਮਾਰਨ ਲਈ ਕਮੰਦਾਂ ਤੇ ਗੱਡੀਆਂ ਹੋਈਆਂ ਬੰਦੂਕਾਂ ਦੀ ਵਰਤੋਂ

---

1. ਟੁਲੂ ਬੋਲੀ ਵਿਚ ਇਸ ਤੋਂ ਭਾਵ ਸ਼ੇਰ ਹੈ।

ਕਰਦੇ। ਤਾਂ ਵੀ ਜੰਗਲੀ ਜਾਨਵਰਾਂ ਦੇ ਖ਼ਤਰੇ ਤੋਂ ਕੋਈ ਨਿਜਾਤ ਨਾ ਮਿਲਦੀ।

ਬੰਦੂਕ ਗੱਡ ਕੇ ਜੰਗਲੀ ਜਾਨਵਰਾਂ ਨੂੰ ਮਾਰਨ ਵਿਚ ਬੜਾ ਖਤਰਾ ਸਹੇੜਨਾ ਪੈਂਦਾ। ਫਿਰ ਵੀ ਪੇਂਡੂ ਇਹ ਤਰੀਕਾ ਅਪਣਾਉਂਦੇ ਤਾਂ ਕਿ ਆਪਣੇ ਆਪ ਨੂੰ ਤੇ ਆਪਣੀਆਂ ਫ਼ਸਲਾਂ ਨੂੰ ਜਾਨਵਰਾਂ ਤੋਂ ਬਚਾਅ ਸਕਣ। ਇਸ ਤਰੀਕੇ ਵਿਚ ਕਈ ਕਾਰ ਕਈਆਂ ਦੀ ਜਾਨ ਤੇ ਲੱਤਾਂ ਬਾਹਾਂ ਦਾ ਨੁਕਸਾਨ ਵੀ ਹੋ ਜਾਂਦਾ। ਸਰਕਾਰ ਨੇ ਇਸ 'ਤੇ ਮਨਾਹੀ ਲਾ ਦਿੱਤੀ ਅਤੇ ਉਲੰਘਣਾ ਕਰਨ 'ਤੇ ਸਖ਼ਤ ਸਜ਼ਾ ਦਾ ਐਲਾਨ ਕੀਤਾ। ਪਰ ਨਿਰਾਸ਼ ਕਿਸਾਨ ਕਈ ਵਾਰ ਗ਼ੈਰਲਾਇਸੈਂਸੀ ਬੰਦੂਕਾਂ ਦੀ ਵਰਤੋਂ ਵੀ ਕਰਦੇ। ਫੜੇ ਜਾਣ 'ਤੇ ਮੁਕਰ ਜਾਂਦੇ। ਜਾਨਵਰਾਂ ਨੂੰ ਮਾਰਨ ਦਾ ਇਕ ਹੋਰ ਤਰੀਕਾ ਵੀ ਸੀ, ਸਵੈ-ਚਾਲਕ ਹਥਿਆਰਾਂ ਦੀ ਵਰਤੋਂ। ਪੇਸ਼ਾਵਰ ਸ਼ਿਕਾਰੀ ਵਧੀਆ ਬੰਦੂਕਾਂ ਦੀ ਵਰਤੋਂ ਕਰਦੇ ਤੇ ਉਹਨਾਂ ਨੂੰ ਬਾਰੂਦ ਤੇ ਤਰਾਸ਼ੇ ਲੋਹੇ ਨਾਲ ਭਰਦੇ। ਉਹ ਬੰਦੂਕ ਦੇ ਘੋੜੇ ਨਾਲ ਇਕ ਲੰਮੀ ਤੇ ਪਤਨੀ ਰੱਸੀ ਬੰਨ੍ਹ ਦਿੰਦੇ ਅਤੇ ਉਸ ਰਸਤੇ ਦੇ ਬੰਦੂਕ ਬੀੜ ਦਿੰਦੇ ਜਿਸ 'ਤੇ ਜੰਗਲੀ ਜਾਨਵਰ ਅਕਸਰ ਆਉਂਦੇ ਜਾਂਦੇ। ਉਹ ਜਾਨਵਰ ਦਾ ਕਿਸਮ, ਭਾਰ, ਤੇਜ਼ੀ ਤੇ ਹੋਰ ਨਿੱਕੇ ਵੇਰਵੇ ਜਾਣਨ ਤੋਂ ਬਾਅਦ ਹੀ ਬੜੇ ਧਿਆਨ ਨਾਲ ਬੰਦੂਕਾਂ ਬੀੜਨ ਦੀਆਂ ਥਾਵਾਂ ਚੁਣਦੇ। ਬੰਦੂਕਾਂ ਬੀੜਨ ਤੋਂ ਬਾਅਦ ਕਿਸਾਨ ਉਸ ਖ਼ਾਸ ਦਿਸ਼ਾ ਵੱਲ ਜਾਨਵਰਾਂ ਦਾ ਪਿੱਛਾ ਕਰਦੇ। ਭੱਜਦੇ ਜਾਨਵਰ ਰੱਸੀ ਨਾਲ ਟਕਰਾਅ ਜਾਂਦੇ। ਘੋੜਾ ਖਿੱਚਿਆ ਜਾਂਦਾ ਅਤੇ ਉਨ੍ਹਾਂ 'ਤੇ ਗੋਲੀ ਆਪਣੇ ਆਪ ਹੀ ਦਾਗ਼ੀ ਜਾਂਦੀ। ਆਮ ਤੌਰ 'ਤੇ ਇਸ ਬੰਦੂਕ ਦਾ ਨਿਸ਼ਾਨਾ ਕਦੀ ਨਾ ਖੁੰਝਦਾ। ਜੇ ਜਾਨਵਰ ਸੂਰ ਨਾ ਹੋ ਕੇ ਵੱਡਾ ਚੀਤਲ ਹੁੰਦਾ, ਤਾਂ ਉਹਦੀਆਂ ਲੱਤਾਂ ਜ਼ਰੂਰ ਟੁੱਟਦੀਆਂ। ਭਾਵੇਂ ਕਈ ਵਾਰ ਜਦੋਂ ਡੱਡੂ ਰੱਸੀ 'ਤੇ ਛਾਲ ਮਾਰ ਬੈਠਦਾ, ਬੰਦੂਕ ਤਾਂ ਵੀ ਚਲ ਪੈਂਦੀ। ਜੇ ਕਰ ਕੋਈ ਸ਼ਿਕਾਰੀ ਜੋ ਇਸ ਜਾਲ ਤੋਂ ਅਣਜਾਣ ਉਧਰੋਂ ਲੰਘ ਰਿਹਾ ਹੁੰਦਾ, ਰੱਸੀ 'ਤੇ ਪੈਰ ਰੱਖਦਿਆਂ ਹੀ ਉਹਦੀ ਕਿਸਮਤ ਵੀ ਉਨ੍ਹਾਂ ਜਾਨਵਰਾਂ ਵਰਗੀ ਹੀ ਹੋ ਨਿਬੜਦੀ। ਕਈ ਵਾਰ ਬਾਰੂਦ ਭਰ ਕੇ ਮੀਟ ਦੇ ਗੇਂਦ ਬਣਾ ਕੇ ਰੱਖੇ ਜਾਂਦੇ ਅਤੇ ਜਾਨਵਰ ਦੁਆਰਾ ਖਾਂਦੇ ਸਾਰ ਹੀ ਫਟ ਜਾਂਦੇ।

ਇਹਨਾਂ ਸਾਰਿਆਂ ਤਰੀਕਿਆਂ ਦੇ ਬਾਵਜੂਦ ਵੀ ਜੰਗਲੀ ਜਾਨਵਰ ਜਾਨ ਤੇ ਮਾਲ ਲਈ ਖਤਰਾ ਬਣੇ ਰਹਿੰਦੇ। ਪੇਂਡੂ ਮੇਰੇ ਦਾਦਾ ਤੋਂ ਮਦਦ ਮੰਗਣ ਆਉਂਦੇ। ਉਹ ਕੀ ਕਰ ਸਕਦੇ ਸਨ? ਜੋ ਉਹ ਕਰ ਸਕਦੇ ਸਨ, ਉਨ੍ਹਾਂ ਪਹਿਲਾਂ ਹੀ ਕਰ ਦਿੱਤਾ ਸੀ। ਉਨ੍ਹਾਂ ਕਈ ਜਾਨਵਰ ਮਾਰ ਮੁਕਾਏ ਤੇ ਕਈਆਂ ਨੂੰ ਭਜਾ ਦਿੱਤਾ। ਪਰ ਵੱਡੇ 'ਤੇ ਬੜਕੌਂਕ ਹਾਥੀਆਂ ਤੇ ਜੰਗਲੀ ਸੂਰਾਂ ਨੂੰ ਉਹਦੀ ਪੁਰਾਣੀ ਤੁਪਕ ਦੀ ਕੀ ਪ੍ਰਵਾਹ ਸੀ। ਪਹਿਲੀ ਗੋਲੀ ਦਾਗਣ ਤੋਂ ਬਾਅਦ ਇਸ ਨੂੰ ਮੁੜ ਭਰਨ ਲਈ ਪੰਦਰ੍ਹਾਂ ਮਿੰਟ ਲਗਦੇ। ਏਨੇ ਨੂੰ ਆਮ ਤੌਰ 'ਤੇ ਜ਼ਖ਼ਮੀ ਜਾਨਵਰ ਦਮ ਲੈਣ ਤੋਂ ਬਾਅਦ ਦੌੜ ਜਾਂਦੇ। ਕਿਉਂਕਿ ਸਾਰੀ ਬਰਾਦਰੀ ਕੋਲ ਸਿਰਫ਼ ਪੰਜ ਛੇ ਹੀ ਬੰਦੂਕਾਂ ਸਨ, ਇਸ

ਲਈ ਉਹ ਵੱਡੇ ਪੱਧਰ 'ਤੇ ਸ਼ਿਕਾਰ ਦਾ ਪ੍ਰਬੰਧ ਨਾ ਕਰ ਸਕਦੇ। ਜੰਗਲੀ ਜਾਨਵਰਾਂ ਨੂੰ ਪਹਾੜੋਂ ਪਾਰ ਹਿੱਕਣ ਲਈ ਤਿੰਨ ਚਾਰ ਪਿੰਡਾਂ ਦੀ ਖਲਕਤ ਇਕੱਠੀ ਕਰਨੀ ਪੈਂਦੀ। ਪਰ ਜਦੋਂ ਵੀ ਉਹ ਅਜਿਹਾ ਸੁਝਾਅ ਦਿੰਦਾ, ਦੂਜੇ ਪਿੰਡ ਦਾ ਚੌਧਰੀ ਆਨੀ-ਬਹਾਨੀ ਪਿਛਾਂਹ ਰਹਿ ਜਾਂਦਾ ਸੀ। ਤਾਂ ਹੀ ਉਸ ਨੇ ਜ਼ਿਲ੍ਹਾ ਅਧਿਕਾਰੀ ਤੋਂ ਮਦਦ ਲੈਣ ਦਾ ਮਨ ਬਣਾ ਲਿਆ।

ਉਸੇ ਤਰ੍ਹਾਂ ਮੇਰੇ ਦਾਦਾ ਨੇ ਜ਼ਿਲ੍ਹਾ ਅਧਿਕਾਰੀ ਦੇ ਨਾਮ ਇਕ ਗੁਜ਼ਾਰਿਸ਼ੀ ਖ਼ਤ ਉਲੀਕਿਆ ਕਿ ਉਹ ਆਪਣੇ ਦੋਸਤਾਂ ਨਾਲ ਉਹਨਾਂ ਦੇ ਪਿੰਡ ਜੰਗਲੀ ਜਾਨਵਰਾਂ ਦੇ ਸ਼ਿਕਾਰ ਲਈ ਆਉਣ ਤਾਂ ਕਿ ਸਤਾਏ ਹੋਏ ਪਿੰਡ ਵਾਲਿਆਂ ਦੀ ਮਦਦ ਹੋ ਸਕੇ। ਉਨ੍ਹਾਂ ਦਿਨਾਂ ਵਿਚ ਖ਼ਤ ਮੰਗਲੋਰ ਅਪੜਨ ਲਈ ਇਕ ਹਫ਼ਤੇ ਤੋਂ ਜ਼ਿਆਦਾ ਸਮਾਂ ਲਗ ਗਿਆ। ਏਲਚੀ ਦੁਆਰਾ ਪਹਿਲਾਂ ਪੱਟਰ ਤੱਕ ਤੇ ਫਿਰ ਉਥੋਂ ਘੋੜਾ-ਬੱਘੀ ਰਾਹੀਂ ਮੰਗਲੋਰ।

ਜ਼ਿਲ੍ਹਾ ਅਧਿਕਾਰੀ ਈ. ਗੋਵਨ ਨਾਮੀਂ ਇਕ ਅੰਗਰੇਜ਼ ਭੱਦਰ ਪੁਰਸ਼ ਸੀ। ਉਹ ਸਖ਼ਤ ਪ੍ਰਸ਼ਾਸਕ ਸੀ। ਉਹ ਬੜਾ ਮਸ਼ਹੂਰ ਸੀ ਤੇ ਗਰੀਬਾਂ ਪ੍ਰਤਿ ਹਮਦਰਦੀ ਰੱਖਣ ਕਾਰਣ ਜਾਣਿਆ ਜਾਂਦਾ ਸੀ। ਉਸ ਨੇ ਖ਼ਤ ਮਿਲਦਿਆਂ ਸਾਰ ਹੀ ਤਰੀਕ ਨਿਯਤ ਕਰ ਕੇ ਮੇਰੇ ਦਾਦਾ ਨੂੰ ਲਿਖ ਭੇਜਿਆ ਕਿ ਉਹ ਪੱਟਰ ਵਿਖੇ ਨਿਰੀਖਣ ਬੰਗਲੇ ਵਿਚ ਉਸ ਦੇ ਠਹਿਰਣ ਦਾ ਜ਼ਰੂਰੀ ਪ੍ਰਬੰਧ ਕਰ ਦੇਵੇ। ਉਸ ਨੇ ਮੇਰੇ ਦਾਦੇ ਨੂੰ ਇਹ ਵੀ ਹਦਾਇਤ ਕੀਤੀ ਕਿ ਲਾਗਲੇ ਪਿੰਡਾਂ ਦੇ ਸਾਰੇ ਚੌਧਰੀਆਂ ਨੂੰ ਸ਼ਿਕਾਰ ਵਿਚ ਹਿੱਸਾ ਲੈਣ ਦਾ ਸੁਨੇਹਾ ਭੇਜੇ। ਮੇਰੇ ਦਾਦਾ ਨੇ ਖ਼ੁਸ਼ੀ-ਖ਼ੁਸ਼ੀ ਵਾਪਿਸ ਲਿਖ ਭੇਜਿਆ ਕਿ ਉਹ ਸਾਰੀਆਂ ਹਦਾਇਤਾਂ ਦਾ ਪਾਲਣ ਕਰੇਗਾ ਅਤੇ ਵਧੀਆਂ ਬੈਲ ਗੱਡੇ 'ਤੇ ਜ਼ਿਲ੍ਹਾ ਅਧਿਕਾਰੀ ਨੂੰ ਹੋਸਮੱਥਾ (ਉਹ ਥਾਂ ਜਿੱਥੇ ਸੜਕ ਖ਼ਤਮ ਹੁੰਦੀ ਸੀ) ਵਿਖੇ ਲੈਣ ਆਵੇਗਾ।

ਬੈਲ ਗੱਡਿਆਂ ਤੋਂ ਇਲਾਵਾ, ਘੋੜਾ-ਬੱਘੀਆਂ ਤੇ ਬੱਸਾਂ ਅਤੇ ਇਥੋ ਤੱਕ ਕੁਝ ਕਾਰਾਂ ਵੀ ਮੰਗਲੋਰ ਤੋਂ ਉਪੀਨਾਨਗੜ੍ਹੀ ਵਿਚਾਲੇ ਚਲਦੀਆਂ ਸਨ। ਪਰ ਚੌਲ ਤੇ ਝੋਨੇ ਵਰਗਾ ਮਾਲ ਪੂਰਬ ਵਿਚ ਸੁਬਰਮਨੀਆ ਤੋਂ ਉਪੀਨਾਨਗੜ੍ਹੀ ਬਰਾਸਤਾ ਮੰਗਲੋਰ ਬੈਠ ਗੱਡਿਆਂ 'ਤੇ ਹੀ ਢੋਇਆ ਜਾਂਦਾ। ਤਾਂ ਹੀ ਗੁੜ੍ਹ, ਸ਼ਕਰ, ਲੂਣ, ਤੇ ਮਸਾਲੇ ਬੈਲਗੱਡੇ ਮੰਗਲੋਰ ਤੋਂ ਸੁਬਰਾਮਨੀਆਂ ਤੱਕ ਲੈ ਕੇ ਜਾਂਦੇ। ਇਹ ਗੱਡੇ ਉਪੀਨਾਨਗੜੀ ਬਿਨਾਂ ਕਿਸੇ ਦਿੱਕਤ ਦੇ ਪਹੁੰਚ ਜਾਂਦੇ। ਪਰ ਇਹ ਵਸਤਾਂ 'ਜੰਗਲ' ਉੱਤੇ ਉਪੀਨਾਨਗੜੀ ਤੱਕ ਲੈ ਜਾਣੀਆ ਕੋਈ ਛੋਟਾ ਮੋਟਾ ਕੰਮ ਨਹੀਂ ਸੀ। ਜੰਗਲ ਇਕ ਤਰ੍ਹਾਂ ਦੀ ਮਾਲ-ਬੇੜੀ ਵਰਗਾ ਹੁੰਦਾ। ਦੋ ਵਿਸ਼ਾਲ ਬੇੜੀਆਂ ਨੂੰ ਲੱਕੜ ਦੇ ਫੱਟਿਆਂ ਨਾਲ ਜੋੜਿਆ ਜਾਂਦਾ, ਤਾਂ ਕਿ ਇਕ ਵੇਲੇ ਤਿੰਨ-ਚਾਰ ਬੈਲ ਗੱਡੀਆਂ ਉਸ ਉਤੇ ਲੱਦੀਆਂ ਜਾ ਸਕਣ। ਇਸ ਢਾਂਚੇ ਨੂੰ ਸਾਰੇ ਪਾਸਿਆਂ ਤੋਂ ਲੱਕੜੀ ਦੇ ਪਰਦੇ ਚੜ੍ਹਾਅ ਦਿੱਤੇ ਜਾਂਦੇ ਤੇ ਇਹ

ਇਕ ਛੋਟੇ ਜਹਾਜ਼ ਵਰਗਾ ਲਗਦਾ। ਚਾਰ ਅਨੁਭਵੀ ਮਾਹੀਗੀਰ ਇਹ ਜਹਾਜ਼ ਜਾਂ ਮਾਲ-ਬੇੜੀ ਦੀਆਂ ਚਾਰੋਂ ਨੁੱਕਰਾਂ 'ਤੇ ਖੜ੍ਹੇ ਜਾਂਦੇ ਅਤੇ ਦੂਜੇ ਕਿਨਾਰੇ ਤੱਕ ਲੈ ਜਾਂਦੇ। ਇਹ ਬਹੁਤ ਕਰੜੀ ਅਜਮਾਇਸ਼ ਹੁੰਦੀ।

ਉਪੀਨਾਨਗੜ੍ਹੀ ਦਾ ਪੱਤਣ ਖਾਸਾ ਚੌੜਾ ਸੀ। ਇਹ ਦੋ ਨਦੀਆ ਨੇਥਰਾਵਥੀ ਤੇ ਕੁਮਾਰਧਾਰਾ ਦੇ ਸੰਗਮ 'ਤੇ ਸੀ। ਨਦੀਆਂ ਦੀ ਬੜੀ ਪੱਧਰੀ ਚਾਲ ਹੋਣ ਕਾਰਣ ਵੱਸ ਕਰਨ ਯੋਗ ਸਨ। ਪਰ ਹੋਸਮੱਥੇ 'ਤੇ ਕੁਮਾਰਧਾਰਾ ਦਾ ਵਹਾਅ ਬੜਾ ਤੇਜ਼ ਹੋ ਜਾਂਦਾ, ਜਿਵੇਂ ਇਹਨੂੰ ਉਪੀਨਾਨਗੜ੍ਹੀ ਵਿਖੇ ਨੇਥਰਾਵਥੀ ਨੂੰ ਮਿਲਣ ਲਈ ਬੜੀ ਕਾਹਲੀ ਹੋਵੇ। ਨਤੀਜੇ ਵਜੋਂ ਇਥੋਂ ਤੱਕ ਕਿ ਅਨੁਭਵੀ ਮਾਹੀਗੀਰ ਵੀ ਪਾਣੀ ਦੀਆਂ ਘੁੰਮਣਘੇਰੀਆਂ ਵਿਚ ਫਸ ਆਪਣੇ ਜਹਾਜ਼ਾਂ ਸਮੇਤ ਡੁੱਬ ਜਾਂਦੇ। ਜ਼ਿਲ੍ਹਾ ਅਧਿਕਾਰੀ ਇਨ੍ਹਾਂ ਘਟਨਾਵਾਂ ਤੋਂ ਜਾਣੂ ਸੀ। ਇਸ ਲਈ ਪਿੰਡ ਦਿਆਂ ਵਡੇਰਿਆਂ ਨੇ ਇਸ ਗੱਲ ਦਾ ਖ਼ਾਸ ਧਿਆਨ ਰੱਖਿਆ ਕਿ ਜ਼ਿਲ੍ਹਾ ਅਧਿਕਾਰੀ ਨੂੰ ਕੋਈ ਨੁਕਸਾਨ ਨਾ ਹੋਵੇ।

ਜ਼ਿਲ੍ਹਾ ਅਧਿਕਾਰੀ ਤੇ ਉਸ ਦੇ ਅਮਲੇ ਫੈਲੇ ਨੂੰ ਲਿਆਉਣ ਲਈ ਇਕ ਸੁੰਦਰ ਘੋੜਾ ਬੱਘੀ ਅਤੇ ਇਕ ਤਕੜੇ ਚਿੱਟੇ ਬੈਲ ਜੁੱਤੇ ਗੱਡੇ ਨੂੰ ਤਿਆਰ-ਬਰ-ਤਿਆਰ ਰੱਖਿਆ ਗਿਆ ਸੀ। ਬੈਲਾਂ ਨੂੰ ਸਿਰ ਤੋਂ ਪੈਰਾਂ ਤੱਕ ਰੰਗੀਲੇ ਚੋਲਿਆਂ, ਝਾਲਰਾਂ ਤੇ ਹਾਰਾਂ ਨਾਲ ਸ਼ਿੰਗਾਰਿਆ ਗਿਆ। ਅਸਲ ਵਿਚ ਉਨ੍ਹਾਂ ਦੀ ਸੁੰਦਰਤਾ ਯਕੀਨ ਕਰਨ ਨਾਲੋਂ ਅੱਖੀਂ ਦੇਖਣ ਵਾਲੀ ਸੀ। ਜਿਥੇ ਮਾਲਕਾਂ ਨੂੰ ਉਨ੍ਹਾਂ 'ਤੇ ਮਾਣ ਸੀ ਉਥੇ ਉਨ੍ਹਾਂ ਦੇ ਹਾਕਿਆਂ ਦੀ ਖ਼ੁਸ਼ੀ ਵੀ ਅਸੀਮ ਸੀ।

ਗੱਡੇ ਦੇ ਅੰਦਰ ਸੁੱਕਾ ਨਰਮ ਘਾਹ ਵਿਛਾਇਆ ਗਿਆ। ਮੋਟੇ ਕੰਬਲਾਂ ਨਾਲ ਘਾਹ ਨੂੰ ਢੱਕ ਕੇ ਨਰਮ ਦਰੀਆਂ ਵਿਛਾਈਆਂ ਗਈਆਂ। ਸਿਰ੍ਹਾਣੇ, ਗੱਦੀਆਂ ਤੇ ਮਸਨਦਾਂ ਨੂੰ ਸਲੀਕੇ ਨਾਲ ਰੱਖਿਆ ਗਿਆ। ਪਿੰਡ ਦੇ ਚੋਧਰੀ ਖ਼ਾਸ ਮੁੰਡੂ[1] ਅਤੇ ਚਮਕੀਲੇ ਬਟਨਾਂ ਵਾਲੇ ਕਾਲੇ ਕੋਟ ਪਹਿਨੀ 'ਤੇ ਜ਼ਰੀ ਦੀਆਂ ਸ਼ਾਲਾਂ ਆਪਣੇ ਸਿਰਾਂ ਦੁਆਲੇ ਲਪੇਟੀ ਜ਼ਿਲ੍ਹਾ ਅਧਿਕਾਰੀ ਨੂੰ ਉਡੀਕ ਰਹੇ ਸਨ। ਉਹ ਚੁਸਤ ਵਰਦੀ ਵਿਚ ਸਜੇ ਸੇਵਾਦਾਰਾਂ ਵਾਂਗ ਜਾਪ ਰਹੇ ਸਨ।

ਅਸੀਂ ਹੋਸਮੱਥਾ ਪੱਤਣ 'ਤੇ ਨੌਂ ਵਜੇ ਤੱਕ ਅੱਪੜ ਗਏ। ਕਾਨੀਉਰ ਦੇ ਚੋਧਰੀ ਸੰਜੀਵਾ ਰਾਏ ਵਲੋਂ ਉਪਲੱਬਧ ਕਰਵਾਏ ਗਏ ਤਿੰਨ ਬੈਲ ਗੱਡਿਆਂ 'ਤੇ ਜ਼ਿਲ੍ਹਾ ਅਧਿਕਾਰੀ ਆਪਣੇ ਮਿੱਤਰਾਂ ਨਾਲ ਪਹੁੰਚਿਆ। ਉਹ ਜਹਾਜ਼ ਉਤੇ ਚੜ੍ਹਨ ਲਈ ਤਿਆਰ ਹੋ ਰਹੇ ਸਨ। ਅਸੀਂ ਨਦੀ ਦੇ ਪਰਲੇ ਕਿਨਾਰੇ 'ਤੇ ਖੜ੍ਹੇ ਮੰਗਲੋਰ ਦੇ ਪੁਰਾਣੇ ਸ਼ਿਕਾਰੀ ਏ. ਵੀ. ਪੂੰਜਾ ਅਤੇ ਭਾਰੇ ਜੁੱਸੇ ਦੇ ਸੰਜੀਵਾ ਰਾਏ ਨੂੰ ਦੇਖ ਰਹੇ ਸਾਂ।

ਮੈਂ ਉਦੋਂ ਤਕਰੀਬਨ ਪੰਦਰ੍ਹਾਂ ਸਾਲਾਂ ਦਾ ਹੋਵਾਂਗਾ ਅਤੇ ਗਰਮੀਆਂ ਦੀਆਂ ਛੁੱਟੀਆਂ

---

1. ਆਦਮੀਆਂ ਵਲੋਂ ਪਹਿਨਿਆਂ ਜਾਂਦਾ ਇਕ ਵਸਤਰ।

ਵਿਚ ਸਕੂਲੋਂ ਘਰ ਆਇਆ ਹੋਇਆ ਸਾਂ। ਮੈਂ ਸ਼ਿਕਾਰ ਵਿਚ ਹਿੱਸਾ ਲੈਣ ਲਈ ਬੜੇ ਜੋਸ਼ ਵਿਚ ਸਾਂ। ਮੈਂ ਆਪਣੀ ਸਕਾਊਟ ਦੀ ਵਰਦੀ ਵਿਚ ਚੁਸਤ-ਦਰੁਸਤ, ਜ਼ਿਲ੍ਹਾ ਅਧਿਕਾਰੀ ਨੂੰ ਮਿਲਣ ਲਈ ਉਤਸੁਕ ਸਾਂ। ਪ੍ਰਾਹੁਣੇ ਛੋਟੀਆਂ ਬੇੜੀਆਂ ਦੀ ਬਜਾਏ ਜਹਾਜ਼ ਵਿਚ ਹੀ ਨਦੀ ਪਾਰ ਕਰ ਆਏ। ਜਦੋਂ ਉਹ ਕੰਢੇ ਪੁੱਜੇ, ਤਾਂ ਇਕੱਠੇ ਹੋਏ ਸਾਰੇ ਹੀ ਸਤਿਕਾਰ ਤੇ ਨਿਮਰਤਾ ਵਜੋਂ ਝੁੱਕ ਗਏ। ਮੈਂ ਸਿੱਧੇ ਖੜੋਤੇ ਨੇ ਹੀ ਸਕਾਊਟਾਂ ਵਾਲਾ ਸਲਾਮ ਠੋਕਿਆ। ਜ਼ਿਲ੍ਹਾ ਅਧਿਕਾਰੀ ਤੇ ਪ੍ਰਾਹੁਣੇ ਮੇਰੇ ਸਲਾਮ ਤੋਂ ਬੜਾ ਪ੍ਰਭਾਵਿਤ ਹੋਏ। ਮੁਸਕਰਾਏ ਤੇ ਮੋਹ ਨਾਲ ਸਾਬਾਸ਼ੀ ਦਿੰਦਿਆਂ ਮੇਰੀ ਪਿੱਠ ਠੋਕੀ। ਮੇਰੀ ਖ਼ੁਸ਼ੀ ਦੀ ਕੋਈ ਸੀਮਾ ਨਾ ਰਹੀ।

ਅਸਾਂ ਪ੍ਰਾਹੁਣਿਆਂ ਨੂੰ ਕੱਚੇ ਨਾਰੀਅਲ ਦਾ ਪਾਣੀ ਪੇਸ਼ ਕੀਤਾ ਅਤੇ ਉਨ੍ਹਾਂ ਦੀ ਯਾਤਰਾ ਬਾਰੇ ਪੁੱਛਿਆ। ਅਸੀਂ ਗਿਆਰ੍ਹਾਂ ਵਜੇ ਤੱਕ ਮਰਦਾਲਾ ਜਾਣ ਲਈ ਗੱਡਿਆਂ ਉਤੇ ਸਵਾਰ ਹੋ ਗਏ। ਮਰਦਾਲਾ ਦੀ ਯਾਤਰਾ ਮਸਾਂ ਅੱਧੇ ਘੰਟੇ ਦੀ ਹੋਵੇਗੀ। ਪਰ ਪ੍ਰਾਹੁਣੇਂ ਬੜੇ ਵਿਲੱਖਣ ਤੇ ਆਰਾਮਦਾਇਕ ਜੀਵਨ ਦੇ ਆਦੀ ਸਨ, ਤਾਂ ਹੀ ਗੱਡੇ ਹੌਲੀ ਚਲ ਰਹੇ ਸਨ। ਉਦੋਂ ਸਵਾ ਇਕ ਵੱਜ ਚੁੱਕਿਆ ਸੀ ਜਦੋਂ ਅਸੀਂ ਮਰਦਾਲੇ ਦੇ ਸਕੂਲ ਦੀ ਸ਼ਿੰਗਾਰੀ ਹੋਈ ਇਮਾਰਤ ਵਿਚ ਪਹੁੰਚੇ।

ਅਸੀਂ ਭੁੱਖੇ ਤੇ ਥੱਕੇ ਹੋਏ ਸਾਂ। ਇਸ ਕਰਕੇ ਕਿਸੇ ਹੋਰ ਮਸਲੇ ਤੋਂ ਪਹਿਲਾਂ ਦੁਪਹਿਰ ਦੀ ਰੋਟੀ ਪਰੋਸੀ ਗਈ। ਇਸ ਵੱਡੇ ਮੌਕੇ 'ਤੇ ਖ਼ਾਸ ਭੋਜਨ ਤਿਅਰ ਕੀਤਾ ਗਿਆ, ਜਿਸ ਨੂੰ ਸਾਰੀਆਂ ਜਾਤਾਂ ਤੇ ਬਰਾਦਰੀਆਂ ਨੇ ਮਿਲ ਕੇ ਵਰਤਾਇਆ। ਕਿਉਂਕਿ ਉਥੇ ਦੋਨੋਂ ਵੈਸ਼ਨੋ ਤੇ ਮਾਸਾਹਾਰੀ ਪਕਵਾਨ ਸਨ, ਇਸ ਕਰਕੇ ਸ਼ੁੱਧ ਸਾਕਾਹਾਰੀ ਖਾਣ ਲਈ ਸਾਡੇ ਨਾਲ ਨਾ ਬੈਠੇ। ਬੰਤਾ ਤੇ ਗੌੜਿਆ ਵਰਗੇ ਮਾਸਾਹਾਰੀ ਹੀ ਉਥੇ ਹਾਜ਼ਿਰ ਸਨ। ਜੈਨੀਆਂ ਤੇ ਕੌਂਕਣੀ ਪੰਡਤਾਂ ਨੇ ਕੇਵਲ ਆਪਣੇ ਖ਼ਾਸ ਪਕਵਾਨ 'ਤੇ ਵਰਤਾਵੇ ਹੀ ਭੇਜੇ। ਜੈਨੀਆਂ ਨੇ ਆਪਣਾ ਮਸ਼ਹੂਰ ਅੰਬ ਦਾ ਆਚਾਰ ਭੇਜਿਆ। ਜ਼ਿਲ੍ਹਾ ਅਧਿਕਾਰੀ ਨੇ ਸਿਰੇ 'ਤੇ ਬੈਠਿਆਂ ਆਪਣੀ ਉਂਗਲ ਨਾਲ ਆਚਾਰ ਚੱਖਿਆ। ਭਾਵੇਂ ਕਿ ਉਸ ਨੂੰ ਸੁਆਦ ਚੰਗਾ ਲੱਗਾ, ਪਰ ਆਚਾਰ ਬਹੁਤ ਜ਼ਿਆਦਾ ਮਿਰਚੀਲਾ ਹੋਣ ਕਰਕੇ ਉਸ ਨੂੰ ਆਪਣੀਆਂ ਅੱਖਾਂ ਵਿਚ ਆਏ ਪਾਣੀ ਨੂੰ ਪੂੰਝਣ ਲਈ ਰੁਮਾਲ ਵਰਤਣਾ ਪਿਆ। ਜਿਸ ਤਰੀਕੇ ਨਾਲ ਅੰਗਰੇਜ਼ ਭੱਦਰ ਪੁਰਸ਼ਾਂ ਨੇ ਅਗਲਾ ਪਕਵਾਨ ਜੋ ਕਿ ਦਹੀਂ ਵਿਚ ਮਿਲਾ ਕੇ ਖਾਧਾ ਜਾਣ ਵਾਲਾ ਮੂਡੇ[1] ਪਸੰਦ ਕੀਤਾ ਕਿ ਉਹਨਾਂ ਦੇ ਖਾਣ ਦੇ ਢੰਗ ਤੋਂ ਕੋਈ ਪੇਂਡੂ ਪੇਟੂ/ਚਾਟੂ ਵੀ ਸ਼ਰਮਾ ਜਾਂਦਾ। ਅਗਲਾ ਪਕਵਾਨ, ਪਕਵਾਨਾਂ ਦਾ ਰਾਜਾ ਕਾਟੂ ਮੰਡੀਗੇ[2] ਪਰੋਸਿਆ ਗਿਆ। ਜੈਨੀਆਂ ਨੂੰ ਛੱਡ ਕੇ ਕਿਸੇ ਵਿਚ ਵੀ ਇਸ ਨੂੰ ਪਕਾਉਣ ਦੀ ਨਿਪੁੰਨਤਾ ਨਹੀਂ ਸੀ। ਜ਼ਿਲ੍ਹਾ ਅਧਿਕਾਰੀ ਨੇ ਇਸ

1. ਇਕ ਪ੍ਰਕਾਰ ਦਾ ਚੌਲਾਂ ਦਾ ਮਿੱਠਾ ਪਕਵਾਨ ਜੋ ਭਾਫ਼ ਵਿਚ ਪਕਾਇਆ ਜਾਂਦਾ ਹੈ।
2. ਇਕ ਖ਼ਾਸ ਮਿੱਠਾ ਪਕਵਾਨ

ਨਿਆਮਤ ਦੀ ਤਾਰੀਫ਼ ਕੀਤੀ। ਫਿਰ ਉਸ ਨੂੰ ਤਾਜ਼ੇ ਘਿਉ ਨਾਲ ਵਧੀਆਂ ਚੌਲ ਵਰਤਾਏ ਗਏ, ਜਿਸ ਦੀ ਮਹਿਕ ਏਨੀਂ ਭੁੱਖ ਜਗਾਉਣ ਵਾਲੀ ਸੀ ਕਿ ਉਸ ਕੋਲੋਂ 'ਬਸ ਬਹੁਤ ਹੈ' ਹੀ ਨਹੀਂ ਕਿਹਾ ਗਿਆ। ਚੌਲਾਂ ਵਿਚ ਰਸਮ ਰਲਾ ਕੇ ਬ੍ਰਾਹਮਣ ਪਟੇਲ ਨੂੰ ਖਾਂਦਿਆਂ ਵੇਖ ਕੇ ਜ਼ਿਲ੍ਹਾ ਅਧਿਕਾਰੀ ਵੀ ਉਸੇ ਵਾਂਗ ਹੀ ਹੱਥਾਂ ਨਾਲ ਖਾਣ ਲੱਗ ਪਿਆ। ਫਿਰ ਹੋਰਨਾਂ ਪਕਵਾਨਾਂ ਦੀ ਵਾਰੀ ਆਈ।

ਅਗਲਾ ਦੌਰ ਮਾਸਾਹਾਰੀ ਪਕਵਾਨਾਂ ਦਾ ਸੀ। ਕੁੜਕੜੀ ਰੋਟੀ ਤੇ ਕੁਕੜ ਦੀ ਬੋਟੀ ਜਾਂ ਸੂਰ ਦਾ ਭੁੰਨਿਆ ਰੋਟੀ ਵਿਚ ਮਿਲਾਇਆ ਛੋਟਾ ਟੁਕੜਾ, ਹਰ ਪਕਵਾਨ ਏਨਾਂ ਜੀਅ ਲਲਚਾਉ ਸੀ ਕਿ ਪ੍ਰਾਹੁਣੇ ਖਾਣਾ ਮੁੱਕਣ ਤੋਂ ਬਾਅਦ ਵੀ ਉੱਠਣ ਨੂੰ ਤਿਆਰ ਨਹੀਂ ਸਨ। ਭਾਵੇਂ ਕਿ ਉਨ੍ਹਾਂ ਦੇ ਢਿੱਡ ਭਰ ਗਏ ਸਨ, ਪਰ ਨੀਅਤ ਨਹੀਂ ਸੀ ਭਰੀ। ਪ੍ਰਾਹੁਣਿਆਂ ਨੇ ਦੁਪਹਿਰੇ ਰੋਟੀ ਤੇ ਠੰਡਾ ਨਾਰੀਅਲ ਪਾਣੀ ਪੀ ਕੇ ਲੰਘਾਈ ਅਤੇ ਫਿਰ ਨੀਂਦ ਦਾ ਝੌਂਕਾ ਲਾਉਣ ਲਈ ਚਲੇ ਗਏ।

ਸ੍ਰੀਮਾਨ ਗਾਉਨ ਨੇ ਵਡੇਰਿਆਂ ਨੂੰ ਸੂਚਿਤ ਕੀਤਾ ਕਿ ਉਹ ਸ਼ਾਮ ਸਨਕਾਦਾਕਾਟੇ ਨਿਰੀਖਣ ਬੰਗਲੇ ਵਿਚ ਬਿਤਾਏਗਾ। ਉਸ ਨੇ ਸਵਾ ਨੌਂ ਵਜੇ ਸਵੇਰੇ ਆਪਣੇ ਸ਼ਿਕਾਰੀਆਂ ਤੇ ਢੋਲੀਆਂ[1] ਸੰਗ ਇਕੱਠੇ ਹੋਣ ਦੀ ਹਿਦਾਇਤ ਦਿੱਤੀ ਕਿ ਫਸਲਾਂ ਨੂੰ ਬਰਬਾਦ ਕਰਨ ਵਾਲੇ ਜੰਗਲੀ ਜਾਨਵਰਾਂ ਦੀਆਂ ਛੁਪਣਗਾਹਾਂ ਬਾਰੇ ਦੱਸਣ। ਤਦ ਅੱਖਾਂ ਖੋਲ੍ਹੀ ਤੱਕਦੇ ਹੋਏ ਉਸ ਨੇ ਮੈਨੂੰ ਦੇਖਦੇ ਸਾਰ ਹੀ ਕਿਹਾ 'ਬੱਚੂ ਅਸੀਂ ਸਵੇਰੇ ਮਿਲਾਂਗੇ।' ਝੁਕੇ ਪੇਂਡੂਆਂ ਦਾ ਸਤਿਕਾਰ ਲੈਣ ਬਾਅਦ ਉਹ ਦੁਪਹਿਰ ਦੀ ਰੋਟੀ ਲਈ ਧੰਨਵਾਦ ਕਰਕੇ ਗੱਡੇ 'ਤੇ ਬੈਠ ਗਿਆ।

ਸਾਡੇ ਗੱਡੇ ਵਾਲੇ ਨੇ ਬੈਲਾਂ ਨੂੰ ਛਮਕ ਮਾਰੀ, ਜਦੋਂ ਉਹਨਾਂ ਦੁੜਕੀ ਮਾਰੀ ਤਾਂ ਹੋਰਨਾਂ ਉਹਨਾਂ ਦਾ ਪਿੱਛਾ ਕੀਤਾ। ਰਾਤ ਦੇ ਅੱਠ ਵੱਜ ਚੁੱਕੇ ਸਨ ਜਦੋਂ ਅਸੀਂ ਘਰ ਪਹੁੰਚੇ। ਰੱਜਵੀਂ ਰੋਟੀ ਖਾਣ ਮਗਰੋਂ ਮੈਂ ਇਕ ਗਲਾਸ ਦੁੱਧ ਪੀਤਾ, ਕਪੜੇ ਬਦਲੇ ਤੇ ਸੌਂ ਗਿਆ। ਮੈਂ ਅਗਲੀ ਸਵੇਰੇ ਵਿਹੜੇ ਵਿਚ ਇਕੱਠੇ ਹੋਏ ਜੋਸ਼ ਵਿਚ ਆਏ ਸ਼ਿਕਾਰੀਆਂ ਦੀ ਧਮਚੜ ਸੁਣ ਕੇ ਉੱਠ ਪਿਆ।

ਮੈਂ ਜਲਦੀ ਨਾਲ ਮੂੰਹ ਧੋਤਾ ਤੇ ਕਾਹਲੀ-ਕਾਹਲੀ ਦਹੀਂ-ਚੌਲ, ਆਚਾਰ ਤੇ ਭੁੰਨੀ ਸੁੱਕੀ ਮੱਛੀ ਖਾਧੀ। ਇਸ ਤੋਂ ਬੇਖ਼ਬਰ ਮੈਂ ਕਪੜੇ ਪਾਏ ਕਿ ਮੈਨੂੰ ਸ਼ਿਕਾਰੀ ਦੌਰੇ ਵਿਚ ਸ਼ਾਮਿਲ ਹੋਣ ਦਿੱਤਾ ਜਾਵੇਗਾ ਜਾਂ ਨਹੀਂ। ਤਾਂ ਹੀ ਮੈਂ ਪਿਤਾ ਦੀ ਗਰਜ਼ ਸੁਣੀ, ਕੀ ਸੋਚਦਾ ? ਤੂੰ ਕਿਥੇ ਜਾ ਰਿਹੈਂ ? ਤੂੰ ਉਸ ਲਾਣੇ ਤੋਂ ਕੀ ਲੈਣਾ ? ਇਨ੍ਹਾਂ ਤਿੱਖੇ ਸ਼ਬਦਾਂ ਨਾਲ ਮੇਰਾ ਜੋਸ਼ ਠੰਢਾ ਪੈ ਗਿਆ। ਮੈਂ ਦਾਦੇ ਦੇ ਕੰਨਾਂ ਵਿਚ ਖੁਸਰ-ਫੁਸਰ ਕੀਤੀ ਕਿ ਜ਼ਿਲਾ ਅਧਿਕਾਰੀ ਨੇ ਮੈਨੂੰ ਨਾਲ ਚਲਣ ਨੂੰ ਕਿਹੈ। ਦਾਦਾ ਨੇ ਆਗਿਆ ਦੇ

1. ਜਾਨਵਰਾਂ ਨੂੰ ਉਨ੍ਹਾਂ ਦੀਆਂ ਛੁਪਣਗਾਹਾਂ ਵਿਚੋਂ ਕੱਢਣ ਲਈ ਰੌਲਾ ਪਾਉਣ ਵਾਲੇ।

ਦਿੱਤੀ। ਪਿਤਾ ਨੂੰ ਨਾ ਚਾਹੁੰਦਿਆਂ ਹੋਇਆਂ ਵੀ ਹਾਂ ਕਹਿਣੀ ਹੀ ਪਈ। ਉਨ੍ਹਾਂ ਨੂੰ ਦਿਨ ਵੇਲੇ ਦਾ ਸ਼ਿਕਾਰ ਪਸੰਦ ਨਹੀਂ ਸੀ। ਉਹ ਰਾਤ ਦੇ ਸ਼ਿਕਾਰ ਤੇ ਕੁੱਕੜਾਂ ਦੀ ਲੜਾਈ ਏ ਮਾਹਿਰ ਸਨ। ਦੂਜੇ ਪਾਸੇ ਦਾਦਾ ਨੂੰ ਬੱਤੀਆਂ ਦੀ ਮਦਦ ਨਾਲ ਰਾਤ ਦਾ ਸ਼ਿਕਾਰ ਪਸੰਦ ਨਹੀਂ ਸੀ। ਉਨ੍ਹਾਂ ਦੀ ਰਾਏ ਸੀ ਕਿ ਤੇਜ਼ ਬੱਤੀਆਂ ਨਾਲ ਜਾਨਵਰ ਦੀਆਂ ਅੱਖਾਂ ਚੁੰਧਿਆ ਕੇ ਮਾਰਨਾ ਇਕ ਧੋਖਾਧੜੀ ਅਤੇ ਸਿਰਫ਼ ਆਪਣੀ ਭੁੱਖ ਮਿਟਾਉਣ ਤੋਂ ਵੱਧ ਕੁਝ ਨਹੀ ਸੀ। ਦਿਨ ਦੇ ਸ਼ਿਕਾਰ ਦੌਰਾਨ ਜਾਨਵਰ ਨੂੰ ਮੌਕਾ ਮਿਲਦਾ ਸੀ ਜਾਂ ਤਾਂ ਮੁੜ ਲੜਨ ਦਾ ਜਾਂ ਸੁਰੱਖਿਅਤਾ ਲਈ ਦੌੜਨ ਦਾ।

ਸ਼ਿਕਾਰੀ ਦੀ ਸਿਆਣਪ ਤੇ ਨਿਪੁੰਨਤਾ ਅਜਿਹੇ ਸ਼ਿਕਾਰ 'ਚ ਹੀ ਆਪਣੀ ਭੂਮਿਕਾ ਨਿਭਾਉਂਦੀ ਸੀ। ਦਾਦਾ ਉਨ੍ਹਾਂ ਦੀ ਖਿੱਲੀ ਉਡਾਉਂਦੇ ਕਹਿੰਦੇ ਕਿ ਰਾਤ ਨੂੰ ਬੱਤੀਆਂ ਨਾਲ ਸ਼ਿਕਾਰ ਬੰਦੂਕ ਫੜ ਕੇ ਔਰਤਾਂ ਵੀ ਕਰ ਸਕਦੀਆਂ ਨੇ। ਪਰ ਜੇ ਜ਼ਿਲ੍ਹਾ ਅਧਿਕਾਰੀ ਉਥੇ ਨਾ ਹਾਜ਼ਿਰ ਹੁੰਦੇ, ਤਾਂ ਪਿਤਾ ਜੀ ਹੌਲੀ ਜਿਹੇ ਕੁਕੜਾਂ ਦੀ ਲੜਾਈ ਲਈ ਖਿਸਕ ਚੁੱਕੇ ਹੁੰਦੇ।

ਮੈਂ ਚੁੱਪਚਾਪ ਦਾਦਾ ਦਾ ਆਪਣੇ ਨਾਲ ਜਾਣ ਦੀ ਆਗਿਆ ਲਈ ਧੰਨਵਾਦ ਕੀਤਾ। ਸਕਾਊਟ ਦੀ ਮੁੜ ਵਰਦੀ ਪਾ ਕੇ ਮੈਂ ਬਾਹਰ ਆ ਕੇ ਵੇਖਿਆ, ਸ਼ਿਕਾਰੀ ਆਪਣੀਆਂ ਬੰਦੂਕਾਂ ਲਈ ਤਿਆਰ ਹੋ ਰਹੇ ਸਨ। ਕੁਝ ਨਾਰੀਅਲ ਦੇ ਵਾਲਾਂ ਦੇ ਗੋਲੇ ਬਣਾ ਰਹੇ ਸਨ। ਕੁਝ ਬੰਦੂਕਾਂ ਦੀ ਨਾਲੀਆਂ ਵਿਚ ਸਹੀ ਮਿਕਦਾਰ ਵਿਚ ਫਾਸਫੋਰਸ ਭਰ ਰਹੇ ਸਨ। ਉਹਨਾਂ ਵਿਚ ਉਤੋਂ ਉਹ ਕਾਲਾ ਬਾਰੂਦ ਦਬਾ ਕੇ ਭਰ ਦਿੰਦੇ ਤੇ ਨਾਰੀਅਲ ਦੇ ਵਾਲਾਂ ਦੇ ਗੋਲਿਆਂ ਨਾਲ ਢੱਕ ਦਿੰਦੇ। ਉਹਨਾਂ ਨੇ ਕਮਾਨੀ ਵਾਲੀਆਂ ਬੰਦੂਕਾਂ ਤੋਂ ਇਲਾਵਾ, ਦੂਜੀਆਂ ਬੰਦੂਕਾਂ ਦੀਆਂ ਨਾਲੀਆਂ ਵਿਚ ਪਾਏ ਬਾਰੂਦ ਦੀ ਮਿਕਦਾਰ ਵੀ ਪਰਖ ਲਈ। ਇਕ ਗ਼ੈਰਲਾਇਸੈਂਸੀ ਬੰਦੂਕ ਦੇ ਨਾਲ ਹੋਰ ਬੰਦੂਕਾਂ ਵੀ ਕੰਧ ਵੱਲ ਝੁੱਕੀਆਂ ਖੜੀਆਂ ਸਨ। ਉਨ੍ਹਾਂ ਨੂੰ ਦਾਦਾ ਦੀ ਜ਼ਾਮਨੀ ਸੀ। ਉਹ ਬੇਲਬਾ ਮੇਰਾ[1] ਦੇ ਧੂੰਏਂ ਨਾਲ ਕਾਲੇ ਪਏ ਤੀਰਕਮਾਨ ਵੀ ਕੰਧ ਨਾਲ ਲਗੇ ਪਏ ਸਨ। ਲਗਾਤਾਰ ਵਰਤੋਂ ਕਾਰਣ ਇਹ ਬੜੇ ਮੁਲਾਇਮ ਤੇ ਤੇਲ ਨਾਲ ਰਿਸੇ ਪਏ ਸਨ। ਉਸ ਨੇ ਉਥੇ ਬੈਠ ਕੇ ਆਪਣੇ ਦੋਫਾੜੇ ਤੀਰ ਨੂੰ ਤੇਜ਼ ਕੀਤਾ ਤੇ ਇੱਲ ਦੇ ਖੰਭ ਨਾਲ ਬੰਨ੍ਹ ਦਿੱਤਾ। ਇਸ ਤੋਂ ਇਲਾਵਾ ਇਕ ਲੰਮਾ ਚਮਕਦਾ ਖੰਜਰ ਉਹਦੇ ਲੱਕ ਨਾਲ ਬੱਝਿਆ ਲਮਕਦਾ ਪਿਆ ਸੀ। ਕਹਨੀਮੋਨੂੰ ਬੈਰੀ ਆਪਣੀ ਦੋ ਧਾਰੀ ਤਲਵਾਰ ਤਿੱਖੀ ਕਰਨ 'ਚ ਮਗਨ ਸੀ। ਹੋਰ ਦੂਜੇ ਆਪਣੀਆਂ ਗੁਲੇਲਾਂ ਲਈ ਸਹੀ ਪੱਥਰ ਚੁਣਨ 'ਚ ਮਸਤ ਸਨ। ਕਿਸੇ ਦਾ ਮੇਰੇ ਵੱਲ ਧਿਆਨ ਹੀ ਨਹੀਂ ਸੀ।

ਮੈਂ ਦਾਦਾ ਨੂੰ ਕਿਹਾ ਕਿ ਮੈਂ ਵੀ ਉਨ੍ਹਾਂ ਦੀ ਬੰਦੂਕ ਚੁੱਕੀ ਨਾਲ-ਨਾਲ ਜਾਵਾਂਗਾ।

---

1. ਇਕ ਜਾਤ ਦਾ ਨਾਂ ਜੋ ਅੱਲ ਵਜੋਂ ਲਾਇਆ ਜਾਂਦਾ ਹੈ।

ਪਰ ਉਹ ਇਨ੍ਹਾਂ ਵਿਚ ਕੁਝ ਵੀ ਨਾਲ ਨਹੀਂ ਲੈ ਜਾਣਗੇ ਕਿਉਂਕਿ ਸਭ ਕਾਸੇ ਨਾਲ ਜਾਨਵਰ ਦਾ ਪਿੱਛਾ ਕਰਨ ਵਿਚੋਂ ਵੱਡਾ ਝੰਜਟ ਹੋਵੇਗਾ। ਉਨ੍ਹਾਂ ਕਿਹਾ, ਜੇ ਤੂੰ ਚਾਹੁੰਦਾ ਏ ਤੂੰ ਸਨਕਾਦਾਕਾਟੇ ਤੱਕ ਆ ਕੇ ਜ਼ਿਲ੍ਹਾ ਅਧਿਕਾਰੀ ਨੂੰ ਮਿਲੇਂ ਤੱਦ ਬੰਗਲੇ 'ਚ ਹੀ ਰੁੱਕ ਸਕਦਾ ਏਂ।

ਪਰ ਮੈਂ ਨਾਲ ਜਾਣ ਦੀ ਜ਼ਿੱਦ ਕੀਤੀ। "ਜੇ ਕਰ ਤੁਹਾਨੂੰ ਜਾਨਵਰਾਂ ਦਾ ਪਿੱਛਾ ਕਰਨਾ ਪਿਆ ਤਾਂ ਮੈਂ ਉਥੇ ਹੀ ਖੜ੍ਹਾ ਰਹਾਂਗਾ। ਮੈਂ ਡਰਪੋਕ ਨਹੀਂ ਹਾਂ।"

ਅੰਤ ਉਹ ਪਸੀਜ ਹੀ ਗਏ। ਅੱਠ ਵਜੇ ਤੱਕ ਮਜ਼ਦੂਰਾਂ ਨੇ ਘਰ ਦੇ ਪਿਛਵਾੜੇ ਇਕੱਠੇ ਹੋ ਕੇ ਮਾਂ ਦੁਆਰਾ ਤਿਆਰ ਕੀਤਾ ਨਾਸ਼ਤਾ ਕੀਤਾ, ਡਕਾਰ ਮਾਰੇ ਅਤੇ ਮੁੱਛਾਂ ਨੂੰ ਤਾਅ ਦੇਣ ਲੱਗੇ। ਅਜਿਹਾ ਦ੍ਰਿਸ਼ ਅੱਜ ਕੱਲ੍ਹ ਵਿਰਲਾ ਹੀ ਦਿਸਦਾ ਹੈ। ਦਾਦਾ ਨੇ ਹਰ ਆਦਮੀ ਨੂੰ ਉਸ ਦੀ ਜਗ੍ਹਾ ਅਤੇ ਆਪਣੀ ਯੋਜਨਾ ਸਮਝਾਈ। ਕੋਈ 30-35 ਬੰਦਿਆਂ ਨੇ ਜਥਾ ਬਣਾ ਕੇ ਤੁਰਨਾ ਸੀ। ਗੱਡਿਆਂ ਦੇ ਹਾਕੇ ਤਿਆਰ-ਬਰ-ਤਿਆਰ ਸਾਡੀ ਉਡੀਕ ਵਿਚ ਸਨ। ਮੈਨੂੰ ਚੁੱਕ ਕੇ ਗੱਡੇ 'ਤੇ ਬਿਠਾ ਦਿੱਤਾ ਗਿਆ। ਪਿਤਾ ਦਾਸਾ ਰਾਏ, ਚਾਚਾ ਜਾਟੱਪਾ ਰਾਏ, ਦਾਦਾ ਦੇ ਛੋਟੇ ਭਰਾ ਸੁਬੱਪਾ ਰਾਏ ਸਭ ਗੱਡਿਆਂ ਵਿਚ ਬੈਠ ਗਏ। ਉਹਨਾਂ ਬੜੇ ਧਿਆਨ ਤੇ ਮੋਹ ਨਾਲ ਆਪਣੀਆਂ ਬੰਦੂਕਾਂ ਇੰਜ ਆਪਣੇ ਪਾਸ ਰੱਖੀਆਂ ਸਨ, ਜਿਵੇਂ ਪਿਉ ਆਪਣੀਆਂ ਧੀਆਂ ਦਾ ਖ਼ਿਆਲ ਰੱਖਦੇ ਹਨ। ਹਾਕਿਆਂ ਨੂੰ ਬੜੇ ਨਿਪੁੰਨਤਾ ਤੇ ਕਾਬੂ ਨਾਲ ਬੈਲ ਹੱਕਣੇ ਤੇ ਧਿਆਨ ਨਾਲ ਚਲਣਾ ਪੈਣਾ ਸੀ। ਕਿਉਂਕਿ ਭਰੀਆਂ ਬੰਦੂਕਾਂ ਗੱਡਿਆਂ ਵਿਚ ਪਈਆਂ ਸਨ। ਬਹੁਤ ਹੋਰ ਲੋਕ ਵੀ ਰਾਹ ਵਿਚ ਸਾਡੇ ਨਾਲ ਜੁੜਦੇ ਗਏ, ਜੋ ਗੱਡਿਆਂ ਦੇ ਹਾਕਿਆਂ ਨੂੰ ਦੌੜ ਲਈ ਉਕਸਾਅ ਰਹੇ ਸਨ। ਅਸੀਂ ਜ਼ਿਲ੍ਹਾ ਅਧਿਕਾਰ ਨਾਲ ਕੱਲ੍ਹ ਦੇ ਪਰੋਸੇ ਭੋਜਨ ਬਾਰੇ ਵਿਚਾਰਾਂ ਕਰਦੇ ਮਰਦਾਲਾ ਪਹੁੰਚ ਗਏ। ਜਦੋਂ ਸਿਆਣੇ ਆਪਣੀਆਂ ਸ਼ਿਕਾਰ ਦੀਆਂ ਗੱਲਾਂ ਵਿਚ ਮਸਤ ਸਨ, ਤਾਂ ਮੈਂ ਸਾਡੇ ਬਿਲਕੁਲ ਪਿਛਲੇ ਗੱਡੇ ਨਾਲ ਜੁੜੇ 'ਅਮ੍ਰਿਤਮਹੱਲ' ਬੈਲ ਬਾਰੇ ਬੈਠਾ, ਉਸ ਦੀ ਸੁੰਦਰਤਾ ਤੇ ਜਥ੍ਹੇ ਨੂੰ ਨਿਹਾਰ ਰਿਹਾ ਸੀ।

ਜ਼ਿਲ੍ਹਾ ਅਧਿਕਾਰੀ ਤੇ ਉਸ ਦੇ ਪ੍ਰਾਹੁਣਿਆਂ ਨੇ ਆਪੋ-ਆਪਣੀਆਂ ਰਾਈਫਲਾਂ ਤੇ ਬੰਦੂਕਾਂ ਸਾਫ਼ ਕੀਤੀਆਂ ਤੇ ਬੂਹੇ ਬਾਰੀਆਂ ਨਾਲ ਇਕ ਕਤਾਰ ਵਿਚ ਲਗਾ ਦਿੱਤੀਆਂ। ਵਡੇਰਿਆਂ ਨੇ ਆਪਣੇ ਗੱਡਿਆਂ 'ਚੋਂ ਉੱਤਰ ਪ੍ਰਾਹੁਣਿਆਂ ਨੂੰ ਪ੍ਰਣਾਮ ਕੀਤਾ। ਮੈਂ ਪਹਿਲੇ ਦਿਨ ਵਾਂਗ ਹੀ ਚੁਸਤੀ ਨਾਲ ਸਲਾਮ ਠੋਕਿਆ। ਜ਼ਿਲ੍ਹਾ ਅਧਿਕਾਰੀ ਨੇ ਮੇਰੀ ਸਲਾਮ ਦਾ ਜਵਾਬ ਦਿੱਤਾ ਤੇ ਮੈਨੂੰ ਆਪਣੇ ਕੋਲ ਬੁਲਾ ਕੇ ਸਟੂਲ 'ਤੇ ਬਿਠਾ ਲਿਆ। ਤਦ ਉਹ ਦਾਦਾ ਦੀ ਬੰਦੂਕ ਫੜ੍ਹ ਉਸ ਦੀਆਂ ਸੌਲਾਂ ਚਾਂਦੀ ਦੀਆਂ ਧਾਰੀਆਂ ਤੇ ਪਿੱਤਲ ਦੇ ਤਲੇ ਦੀ ਸਿਫਤ ਕਰਨ ਲੱਗ ਪਿਆ। ਤੁਪਕ ਨੂੰ ਭਰਨ ਦੀ ਅਦਾ ਕਰਦਿਆਂ ਉਸ ਮੇਰੇ ਦਾਦਾ ਨੂੰ ਪੁੱਛਿਆ, ਤੂੰ ਇਸ ਨੂੰ ਚਲਾਉਂਦਾ ਕਿਸ ਤਰ੍ਹਾਂ ਏ? ਕਿ ਇਸ

ਤੁਪਕ ਨਾਲ ਜਾਨਵਰ ਮਾਰਿਆ ਜਾ ਸਕਦਾ ਏ? ਉਸ ਦੀ ਬੋਲੀ ਅੰਗਰੇਜ਼ੀ ਤੇ ਕੰਨੜ ਦਾ ਮਿਲਗੋਭਾ ਸੀ ਅਤੇ ਉਸ ਦੀ ਸੁਰ ਬੜੀ ਛੁਟਿਆਉਣ ਵਾਲੀ ਤੇ ਵਿਅੰਗ ਭਰੀ ਸੀ। ਦਾਦਾ ਜਵਾਬ 'ਚ ਸਿਰਫ ਮੁਸਕਰਾਏ, ਜਿਵੇਂ ਉਹ ਕਹਿ ਰਹੇ ਹੋਣ, ਦਰਅਸਲ ਉਹ ਮੁਜ਼ਾਹਰਾ ਕਰ ਕੇ ਹੀ ਦੱਸਣਗੇ ਕਿਸ ਤਰ੍ਹਾਂ ਜਾਨਵਰ ਮਾਰਨਗੇ। ਜ਼ਿਲ੍ਹਾ ਅਧਿਕਾਰੀ ਆਪਣੇ ਮਨ ਵਿਚ ਬੁੜਬੁੜਾਇਆ, "ਔਖਾ! ਬਹੁਤ ਔਖਾ!"

ਆਢੌਂ ਗਵਾਂਢੌਂ ਇਕੱਠੇ ਹੋਏ ਸ਼ਿਕਾਰੀਆਂ, ਕੁੱਤਿਆਂ ਦੇ ਭੌਂਕਣ, ਢੋਲੀਆਂ ਦੇ ਰੋਲੇ, ਖੁੱਲ੍ਹੇ ਕੁੱਤਿਆਂ ਦੀਆਂ ਲੜਾਈਆਂ ਅਤੇ ਬੱਝੇ ਕੁੱਤਿਆਂ ਨੇ ਵੱਢਣ ਲਈ ਭੌਂਕਣ ਨੇ ਸਾਰੇ ਪਾਸੇ ਬਿਲਕੁਲ ਘੜਮੱਸ ਪਾਈ ਹੋਈ ਸੀ। ਪਹਿਲਾਂ ਉਥੇ ਸਿਰਫ਼ ਜੰਗਲੀ ਪੰਛੀਆਂ ਦੀ ਚਹਿਚਹਾਟ ਤੇ ਕੋਚਰੀ ਦੀ ਭੀਂਅ-ਭੀਂਅ ਸੁਣਦੀ ਸੀ। ਬੇਲਥਾ ਆਪਣਾ ਤੀਰਕਮਾਨ ਨਾਲ ਲੈ ਉਥੇ ਬਹੁਤ ਪਹਿਲਾਂ ਹੀ ਪਹੁੰਚ ਚੁੱਕਿਆ ਸੀ ਤੇ ਰੁੱਖ ਨਾਲ ਢਾਸਣਾ ਲਾ ਕੇ ਆਰਾਮ ਕਰ ਰਿਹਾ ਸੀ। ਉਹ ਆਪਣੀ ਪਤਨੀ ਵਲੋਂ ਦਿੱਤੇ ਪਾਨ ਸੁਪਾਰੀ ਚਬਾ ਰਿਹਾ ਸੀ। ਤਦ ਉਸ ਨੇ ਚੁਟਕੀ ਕੁ ਤਮਾਕੂ ਕੱਢਿਆ, ਤਲੀ ਤੇ ਮਲ ਕੇ ਗੋਲੀ ਬਣਾਈ, ਮੂੰਹ 'ਚ ਦਬਾ ਕੇ ਬੁੱਲ੍ਹ ਮਰੋੜੇ ਤੇ ਸਾਹਮਣੇ ਥੁੱਕ ਦਿੱਤਾ। ਪੀਕ ਲਾਨ ਫੁਹਾਰੇ ਵਾਂਗ ਉੱਡੀ। ਉਹਦੀ ਘਰ ਵਾਲੀ ਚੋਮੂੰ ਚੰਗੇ ਤਕੜੇ ਜੁੱਸੇ ਵਾਲੀ ਸੀ। ਉਹਨੇ ਸਾੜ੍ਹੀ ਖ਼ਾਸ ਢੰਗ ਨਾਲ ਬੰਨ੍ਹੀ ਸੀ, ਤਾਂ ਕਿ ਉਸ ਦੀਆਂ ਛਾਤੀਆਂ ਕੱਸ ਕੇ ਬੱਝੀਆਂ ਰਹਿਣ। ਉਸ ਦੀਅ ਬਾਹਾਂ ਪਿੱਤਲ ਦੀਆਂ ਚੂੜੀਆਂ ਨਾਲ ਲੱਦੀਆਂ ਪਈਆਂ ਸਨ ਤੇ ਗਲ 'ਚ ਉਸ ਨੇ ਬਹੁਰੰਗੇ ਮਣਕਿਆਂ ਦੀ ਮਾਲਾ ਪਾਈ ਹੋਈ ਸੀ। ਜ਼ਿਲ੍ਹਾ ਅਧਿਕਾਰੀ ਉਸ ਨੂੰ ਵੇਖ ਕੇ ਹੈਰਾਨ ਹੋਇਆ। ਉਸ ਨੇ ਪੁੱਛਿਆ, "ਕੀ ਇਹ ਔਰਤ ਵੀ ਸਾਡੇ ਨਾਲ ਸ਼ਿਕਾਰ ਵਿਚ ਸ਼ਾਮਿਲ ਹੋਵੇਗੀ?"

ਹਾਂ, ਇਹ ਇਨ੍ਹਾਂ ਲੋਕਾਂ ਵਿਚ ਰਿਵਾਜ਼ ਹੈ। ਇਹ ਔਰਤਾਂ ਨੂੰ ਆਪਣੇ ਪਤੀ ਵਲੋਂ ਤੀਰਾਂ ਨਾਲ ਮਾਰੇ ਜਾਨਵਰ ਦਾ ਲਾਲ ਗਰਮ ਲਹੂ ਪੀਣ ਵਿਚ ਬੜਾ ਮਜ਼ਾ ਆਉਂਦਾ ਹੈ। ਇਹ ਇਸ ਨੂੰ ਆਪਣੇ ਗੁੱਸੇ, ਸਿਹਤ ਤੇ ਲੰਮੀ ਉਮਰ ਲਈ ਚੰਗਾ ਸਮਝਦੀਆਂ ਹਨ। ਨਾਲੇ ਇਹ ਇਸ ਨੂੰ ਬਹਾਦਰੀ ਦਾ ਇਨਾਮ ਸਮਝਦੀਆਂ ਹਨ। ਦਾਦਾ ਨੇ ਦੱਸਿਆ, ਇਹ ਆਪਣੇ ਪਤੀ ਵਾਂਗ ਹੀ ਬੜੀ ਸਾਹਸੀ ਹੈ ਅਤੇ ਸਾਨ੍ਹ ਤੇ ਜੰਗਲੀ ਸੂਰ ਵੇਖ ਕੇ ਕਦੀ ਨਹੀਂ ਡਰੇਗੀ।

ਜ਼ਿਲ੍ਹਾ ਅਧਿਕਾਰੀ ਨੇ ਇਸ ਸਾਹਸੀ ਜੋੜੇ ਦੀ ਪ੍ਰਸੰਸਾ ਕੀਤੀ ਤੇ ਆਪਣੇ ਕੋਲ ਬੁਲਾਇਆ।

ਬੇਲਥਾ ਪਹਿਲਾਂ ਤਾਂ ਘਬਰਾ ਗਿਆ ਕਿ ਸ਼ਾਇਦ ਉਸ ਕੋਲੋਂ ਬੰਗਲੇ ਲਾਗੇ ਤਮਾਕੂ ਥੁੱਕਣ ਕਾਰਣ ਜ਼ਿਲ੍ਹਾ ਅਧਿਕਾਰੀ ਨਾਰਾਜ਼ ਹੋ ਗਿਆ ਹੈ। ਪਰ ਦਾਦਾ ਨੇ ਜ਼ਾਮਨੀ ਭਰੀ ਤੇ ਉਸ ਨੂੰ ਆਪਣੇ ਤੀਰਕਮਾਨ ਨਾਲ ਜ਼ਿਲ੍ਹਾ ਅਧਿਕਾਰੀ ਕੋਲ ਜਾਣ ਲਈ ਕਿਹਾ। ਤਦ ਆਪਣੀ ਸੂਝ ਸਮੇਟਦਿਆਂ ਛੇ ਫੁੱਟ ਲੰਮਾ, ਆਬਨੂਸੀ ਰੰਗਾ ਬੇਲਥਾ

ਆਪਣੇ ਤੀਰਕਮਾਨ ਨਾਲ ਪ੍ਰਾਹੁਣਿਆਂ ਕੋਲ ਪਹੁੰਚਿਆ। ਜਦੋਂ ਉਹ ਤੁਰਦਾ ਤਾਂ ਉਸ ਦੇ ਹੱਥਾਂ, ਛਾਤੀ ਤੇ ਲੱਤਾਂ ਦੀਆਂ ਪਿੰਨੀਆਂ ਇੰਜ ਫਰਕ ਰਹੇ ਸਨ, ਜਿਵੇਂ ਤਰਾਸ਼ੇ ਹੋਏ ਹੋਣ। ਉਸ ਦੇ ਇਕ ਹੱਥ ਵਿਚ ਬਾਸਾਂ ਦੇ ਤੀਰਾਂ ਦਾ ਭੱਥਾ ਤੇ ਦੂਜੇ ਹੱਥ ਵਿਚ ਕਮਾਨ ਸੀ ਤੇ ਉਸ ਦੀ ਘਰਵਾਲੀ ਉਸ ਦੇ ਪਿੱਛੇ-ਪਿੱਛੇ ਸੀ।

ਸ੍ਰੀਮਾਨ ਗਾਉਨ ਨੇ ਪ੍ਰਸੰਸਾ ਨਾਲ ਉਨ੍ਹਾਂ ਨੂੰ ਤੱਕਿਆ ਤੇ ਫਿਰ ਬੇਲਥਾ ਤੋਂ ਉਹਦਾ ਕਮਾਨ ਲੈ ਲਿਆ। ਕਮਾਨ ਨੂੰ ਸਿਰੇ ਤੋਂ ਹੇਠਾਂ ਤੱਕ ਗਹੁ ਨਾਲ ਤੱਕਣ ਤੋਂ ਬਾਅਦ ਉਸ ਨੇ ਜਾਣਿਆਂ ਕਿ ਵਿਚਕਾਰੋਂ ਕਮਾਨ ਨਰਮ ਬਾਂਸ ਦੀ ਤਣੀ ਨਾਲ ਬੱਝਿਆ ਹੋਇਆ ਸੀ। ਜਦੋਂ ਉਸ ਨੇ ਇਸ ਦਾ ਮਕਸਦ ਜਾਣਨਾ ਚਾਹਿਆ ਤਾਂ ਦਾਦਾ ਨੇ ਦੱਸਿਆ ਕਿ ਇਹ ਤਣੀ ਕਮਾਨ ਨੂੰ ਖਿੱਚਣ ਸਮੇਂ ਟੁੱਟਣੋਂ ਰੋਕਦੀ ਹੈ। ਸ੍ਰੀਮਾਨ ਗਾਉਨ ਦੀ ਜਿਗਿਆਸਾ ਸ਼ਾਂਤ ਕਰਨ ਲਈ ਬੇਲਥਾ ਨੇ ਦੱਸਿਆ ਕਿ ਇਕ ਵਾਰ ਉਸ ਨੇ ਇਕ ਵੱਡਾ ਜੰਗਲੀ ਸੂਰ 60 ਗਜ਼ ਤੋਂ ਮਾਰਿਆ ਸੀ ਅਤੇ ਉਦੋਂ ਇਸ ਕਮਾਨ ਨੇ ਉਸ ਨੂੰ ਜੰਗਲੀ ਸੂਰ ਦੇ ਸਿੰਗਾਂ ਤੋਂ ਮਰਨੋਂ ਬਚਾਇਆ ਸੀ। ਉਸ ਸਮੇਂ ਮਾਣ ਨਾਲ ਉਸ ਨੇ ਆਪਣਾ ਕਮਾਨ ਆਪਣੇ ਦਿਲ ਨਾਲ ਲਾ ਲਿਆ।

ਸ੍ਰੀਮਾਨ ਗਾਉਨ ਨੇ ਆਪਣੇ ਪ੍ਰਸੰਸਾ ਤੇ ਜਿਗਿਆਸਾ ਦੇ ਮਿਲੇ ਜੁਲੇ ਭਾਵ ਨਾਲ ਬੇਲਥਾ ਨੂੰ ਕਿਹਾ ਕਿ ਆਪਣੀ ਨਿਸ਼ਾਨੇਬਾਜ਼ੀ ਦਾ ਮੁਜ਼ਾਹਰਾ ਉਸੇ ਵੇਲੇ ਤੇ ਉਥੇ ਹੀ ਕਰੇ। ਭਾਵੇਂ ਸ਼ੁਰੂ ਵਿਚ ਝਿਜਕਣ ਤੋਂ ਬਾਅਦ ਪਰ ਦਾਦਾ ਦੇ ਕਹਿਣ ਤੇ ਬੇਲਥਾ ਨੇ ਚੁਣੌਤੀ ਮੰਨ ਲਈ। ਜ਼ਿਲ੍ਹਾ ਅਧਿਕਾਰੀ ਨੇ ਤਦ ਆਪਣੇ ਮੋਦੀ ਨੂੰ ਬੁਲਾਇਆ ਤੇ ਇਕ ਰੁੱਖ 'ਤੇ ਬੇਲਥਾ ਤੋਂ ਸੱਠ ਗਜ਼ ਦੂਰੀ 'ਤੇ ਨਿਸ਼ਾਨਾਂ ਬਣਾਉਣ ਲਈ ਕਿਹਾ। ਬੇਲਥਾ ਨੂੰ ਦਸ ਰੁਪਏ ਦੇ ਇਨਾਮ ਨਾਲ ਨਿਸ਼ਾਨਾ ਸਾਧਣ ਲਈ ਕਿਹਾ ਗਿਆ ਅਤੇ ਇਹ ਵੀ ਕਿਹਾ ਕਿ ਜੇ ਨਿਸ਼ਾਨਾ ਬਹੁਤ ਸਹੀ ਹੋਇਆ, ਤਾਂ ਇਸ ਤੋਂ ਵੀ ਜ਼ਿਆਦਾ ਪੈਸਾ ਦਿੱਤਾ ਜਾਵੇਗਾ। ਇਹ ਤਾਂ ਕੋਈ ਚੁਣੌਤੀ ਨਾ ਹੋਈ, ਬੇਲਥਾ ਮੁਸਕਰਾਇਆ। ਆਪਣੇ ਸੱਜੇ ਹੱਥ ਕਮਾਨ ਲੈਂਦਿਆਂ ਉਸ ਨੇ ਗੋਡਿਆਂ ਭਾਰ ਹੋ ਕੇ ਕਮਾਨ ਤਾਣੀ। ਇਕ ਵਾਰ ਉਸ ਦੀ ਖਿੱਚ ਪਰਖੀ ਜੋ ਵੀਣਾਂ ਦੇ ਤਾਰਾਂ ਵਾਂਗ ਟੁਣਕਾਈ। ਬੇਲਥਾ ਨੇ ਆਪਣੀ ਘਰਵਾਲੀ ਨੂੰ ਇਸ਼ਾਰਾ ਕਰਕੇ ਕਿਹਾ ਕਿ ਭੱਥੇ ਵਿਚੋਂ ਪੰਜਵਾਂ ਤੀਰ ਕੱਢ ਕੇ ਦੇਵੇ ਤੇ ਅਦਬ ਨਾਲ ਕਮਾਨ ਆਪਣੇ ਮੱਥੇ ਨਾਲ ਛੋਹਾਈ। ਚੋਮੂੰ ਨੇ ਭੱਥੇ ਵਿਚੋਂ ਉਹੀ ਤੀਰ ਕੱਢ ਕੇ ਦਿੱਤੀ, ਜਿਸ ਦੀ ਨੋਕ ਅੱਠ ਇੰਚ ਲੰਮੀ ਤੇ ਇਕ ਇੰਚ ਚੌੜੀ ਸੀ। ਬੇਲਥਾ ਨੇ ਬਿਜਲੀ ਦੀ ਫੁਰਤੀ ਵਾਂਗ ਤੀਰ ਲੈ ਕੇ ਕਮਾਨ 'ਤੇ ਚੜ੍ਹਾਇਆ, ਨਿਸ਼ਾਨਾਂ ਲੈ ਕੇ ਕਮਾਨ ਆਪਣੇ ਕੰਨਾਂ ਤੱਕ ਖਿੱਚ ਕੇ ਤਾਣ ਲਈ। ਸਾਰੀਆਂ ਚੀਜ਼ਾਂ ਨੂੰ ਛੱਡ ਕੇ ਉਸ ਦੀ ਨਜ਼ਰ ਨਿਸ਼ਾਨੇ 'ਤੇ ਸੀ। ਨਿਸ਼ਾਨਾਂ ਲਾਉਂਦਿਆਂ ਉਸ ਦੀ ਧੌਣ ਦੀਆਂ ਨਾੜਾਂ ਫੁੱਲ ਗਈਆਂ ਤੇ ਅੱਖਾਂ ਲਾਲ ਹੋ ਗਈਆਂ। ਅਜੇ ਕਮਾਨੋਂ ਛੁੱਟਿਆ ਹੀ ਸੀ ਕਿ ਅੱਖ ਦੇ ਫਲਕਾਰੇ 'ਚ ਟੁੱਟ ਤਾਰੇ ਵਾਂਗ, ਸੀਟੀਆਂ

ਮਾਰਦਾ ਤੀਰ ਨਿਸ਼ਾਨੇ ਦੇ ਵਿਚਾਲੇ ਜਾ ਵੱਜਿਆ।

ਜ਼ਿਲਾ ਅਧਿਕਾਰੀ ਨੇ ਤੀਰ ਰੁੱਖ ਵਿਚ ਚਾਰ ਇੰਚ ਖੁੱਭਦਾ ਵੇਖਿਆ। ਉਸ ਨੇ ਜੋਸ਼ ਨਾਲ ਰੌਲਾ ਪਾਇਆ, ਦੌੜ ਕੇ ਰੁੱਖ ਕੋਲ ਗਿਆ ਅਤੇ ਤੀਰ ਹਿਲਾ ਕੇ ਖਿੱਚਣ ਲੱਗਾ। ਨਾ, ਇਹ ਤਾਂ ਥੋੜ੍ਹਾ ਵੀ ਨਹੀਂ ਹਿੱਲਿਆ। ਅਸਲ ਵਿਚ ਇਹ ਇਕਦਮ ਅਣਹੋਣੀ ਗੱਲ ਸੀ ਕਿ ਸਾਗੂਦਾਣੇ ਦੇ ਰੁੱਖ ਵਿਚ ਡੂੰਘੇ ਗੱਡੇ ਗਏ ਤੀਰ ਨੂੰ ਕੱਢਿਆ ਜਾ ਸਕੇ। ਅਜਿਹੀ ਸਥਿਤੀ ਵਿਚ ਇਸ ਲਈ ਜ਼ੋਰ ਦੀ ਨਹੀਂ, ਢੰਗ ਦੀ ਜ਼ਰੂਰਤ ਹੁੰਦੀ ਹੈ। ਜਦੋਂ ਬੇਲਥਾ ਨੇ ਇਸ ਕੰਮ ਲਈ ਆਪਣੇ ਆਪ ਨੂੰ ਹਾਜ਼ਿਰ ਕੀਤਾ ਤਾਂ ਜ਼ਿਲ੍ਹਾ ਅਧਿਕਾਰੀ ਆਪਣੀ ਥਾਂ 'ਤੇ ਆ ਕੇ ਬੈਠ ਗਿਆ ਤੇ ਪ੍ਰਸੰਸਾ ਤੇ ਹੈਰਾਨੀ ਨਾਲ ਦੇਖਣ ਲੱਗਾ। ਉਸ ਨੇ ਸੁੱਖ ਦਾ ਸਾਹ ਲਿਆ ਜਦ ਬੇਲਥਾ ਨੇ ਉਪਰ ਥੱਲੇ ਹਿੱਲਾ ਕੇ ਤੀਰ ਨੂੰ ਇਕੋ ਝਟਕੇ ਨਾਲ ਕੱਢ ਮਾਰਿਆ। ਜ਼ਿਲਾ ਅਧਿਕਾਰੀ ਨੇ ਇਹ ਐਲਾਨ ਕੀਤਾ ਕਿ ਜਦੋਂ ਹੀ ਉਹ ਸ਼ਿਕਾਰ ਤੋਂ ਪਰਤਣਗੇ ਉਹ ਬੇਲਥਾ ਨੂੰ ਪੰਦਰ੍ਹਾਂ ਰੁਪਏ ਇਨਾਮ ਵਜੋਂ ਦੇਣਗੇ। ਉਥੇ ਸਾਰੇ ਇਕੱਠੇ ਹੋਏ ਲੋਕ ਬੇਲਥਾ ਵੱਲ ਪ੍ਰਸੰਸਾ ਤੇ ਈਰਖਾ ਦੇ ਮਿਲੇਜੁਲੇ ਭਾਵਾਂ ਨਾਲ ਦੇਖਣ ਲੱਗੇ। ਇਸ ਦੌਰਾਨ ਬੇਲਥਾ ਆਪਣਾ ਪਾਨ ਤਿਆਰ ਕਰਨ ਲੱਗ ਪਿਆ। ਜ਼ਿਲ੍ਹਾ ਅਧਿਕਾਰੀ ਆਪਣਾ ਛੇ ਇੰਚ ਲੰਮਾ ਚੁਰਟ ਸੁਲਗਾਉਣ ਲੱਗਾ ਤੇ ਦਾਦਾ ਬੇਲਥਾ ਦੀ ਵਿਲੱਖਣ ਪ੍ਰਾਪਤੀ 'ਤੇ ਮੁਸਕਰਾ ਰਹੇ ਸਨ। ਪੁਰਾਹੁਣੇ ਜੋ ਇਸ ਇਨਾਮ ਦੀ ਕੀਮਤ ਜਾਣਦੇ ਸਨ, ਜ਼ਿਲ੍ਹਾ ਅਧਿਕਾਰੀ ਦੀ ਖੁੱਲ੍ਹਦਿਲੀ ਦੀ ਪ੍ਰਸੰਸਾ ਕਰ ਰਹੇ ਸਨ। ਉਨ੍ਹਾਂ ਦਿਨਾਂ ਵਿਚ ਪੰਜਾਂ ਰੁਪਏ ਦੀ ਚੌਲਾਂ ਦੀ ਇੱਕ ਮੁੱਡੀ ਖ਼ਰੀਦੀ ਜਾ ਸਕਦੀ ਸੀ।

ਹੁਣ ਤੱਕ ਸਾਰੇ ਸੰਬੰਧਿਤ ਲੋਕ, ਔਰਤਾਂ, ਮਰਦ ਤੇ ਬੱਚੇ ਆਪਣੇ ਤੀਰਕਮਾਨਾਂ, ਸੋਟਿਆਂ ਤੇ ਤਲਵਾਰਾਂ ਲਈ ਇਕੱਠੇ ਹੋ ਚੁੱਕੇ ਸਨ। ਦਾਦਾ ਨੇ ਜ਼ਿਲ੍ਹਾ ਅਧਿਕਾਰੀ ਵੱਲ ਆਗਿਆ ਲਈ ਤੱਕਿਆ ਤੇ ਉਸ ਨੇ ਸਿਰ ਝੁਕਾਅ ਕੇ ਆਗਿਆ ਦਿੱਤੀ। ਇਸ ਦੌਰਾਨ ਉਸ ਦੇ ਸਾਥੀ ਬੰਦੂਕਾਂ ਮੋਢਿਆਂ 'ਤੇ ਧਰ ਤਿਆਰ ਸਨ। ਦਾਦਾ ਨੇ ਆਪਣੇ ਜੁੱਤੇ ਚੜ੍ਹਾਏ ਤੇ ਆਪਣੀ ਰਾਈਫਲ ਆਪਣੇ ਮੋਢੇ 'ਤੇ ਰੱਖ ਲਈ। ਇਸ ਮੁਹਿੰਮ ਦੀ ਰਹਿਨੁਮਾਈ ਦੀ ਜ਼ਿੰਮੇਵਾਰੀ ਨਾਲ ਦਾਦਾ ਅੱਗੇ-ਅੱਗੇ ਤੁਰਨ ਲੱਗੇ। ਜਦੋਂ ਮੈਂ ਪਿਛਾਂਹ ਮੁੜ ਕੇ ਤੱਕਿਆ, ਇਕ ਵੱਡੀ ਭੀੜ ਨੇ ਮੈਨੂੰ ਕੰਬਾਲਾ[1] ਦੀ ਭੀੜ ਦੀ ਯਾਦ ਦਿਵਾਈ। ਪਿੰਡ ਦਾ ਚੌਧਰੀ ਭੀੜ ਦੇ ਅੰਤ 'ਤੇ ਸੀ ਅਤੇ ਪਿਤਾ ਜੀ ਸ਼ਿਕਾਰੀਆਂ ਨਾਲ ਸਨ। ਸੁਬਰਾਮਨੀਆ ਦੀ ਸੜਕ 'ਤੇ ਆਪਣੇ ਆਗੂ ਦੇ ਪਿੱਛੇ-ਪਿੱਛੇ ਸ਼ਿਕਾਰੀਆਂ ਦਾ ਇਹ ਜਥਾ ਫ਼ੌਜ ਵਰਗੀ ਸੰਜੀਦਗੀ ਨਾਲ ਤੁਰਿਆ ਜਾ ਰਿਹਾ ਸੀ ਜਿਵੇਂ ਕੋਈ ਦੁਸ਼ਮਣ ਦਾ ਕਿਲ੍ਹਾ ਫਤਿਹ ਕਰਨਾ ਹੋਵੇ। ਦਾਦਾ ਨੇ

---

1. ਝੋਨੇ ਦੇ ਖੇਤ ਜਾਂ ਨਹਿਰ ਵਿਚ ਸਾਨ੍ਹਾਂ ਦੀ ਦੌੜ।

ਵੱਖ-ਵੱਖ ਸ਼ਿਕਾਰੀਆਂ ਨੂੰ ਇਕ ਖ਼ਾਸ ਥਾਂ 'ਤੇ ਘਾਤ ਲਗਾ ਕੇ ਬੈਠਣ ਲਈ ਕਿਹਾ ਅਤੇ ਸੁਝਾਅ ਦਿੱਤਾ ਕਿ ਜ਼ਿਲ੍ਹਾ ਅਧਿਕਾਰੀ ਸੜਕ ਤੋਂ ਥੋੜ੍ਹਾ ਜਿਹਾ ਹਟ ਕੇ ਰੁੱਖ ਦੀ ਓਟ ਲੈ ਕੇ ਆਪਣਾ ਮੋਰਚਾ ਲੈ ਸਕਦਾ ਹੈ। ਉਸ ਨੇ ਸਮਝਿਆ ਕਿ ਸ਼ਿਕਾਰੀਆਂ ਵਲੋਂ ਪਿੱਛਾ ਕਰ ਕੇ ਭਜਾਏ ਜਾਨਵਰ ਇਸ ਰਸਤੇ ਥਾਣੀਂ ਆਉਣਗੇ ਤੇ ਉਹ ਕੋਈ ਵੱਡੇ ਜਾਨਵਰ ਜਿਵੇਂ ਹਾਥੀ ਤੇ ਸ਼ੇਰ ਆਦਿ ਨਹੀਂ ਸੂਅਰ ਤੇ ਹਿਰਨ ਆਦਿ ਹੀ ਹੋਣਗੇ ਤੇ ਉਨ੍ਹਾਂ ਲਈ ਰਾਈਫਲ ਦੀ ਬਜਾਏ ਦੁਨਾਲੀ ਬੰਦੂਕ ਹੀ ਕਾਫ਼ੀ ਹੋਵੇਗੀ। ਤਦ ਉਸ ਨੇ ਕੁਨਹੀਮੋਨੂੰ ਬੈਰੀ ਨੂੰ ਕਿਹਾ ਕਿ ਉਹ ਆਪਣੇ ਲੰਮੇ ਛੁਰੇ ਨਾਲ ਜ਼ਿਲ੍ਹਾ ਅਧਿਕਾਰੀ ਦੇ ਕੋਲ ਹੀ ਰਹੇ ਤਾਂ ਕਿ ਉਸ ਨੂੰ ਕੋਈ ਨੁਕਸਾਨ ਨਾ ਪਹੁੰਚੇ। ਇਹ ਪ੍ਰਬੰਧ ਉਹ ਅੱਗੇ ਚਲੇ ਗਏ।

ਜ਼ਿਲ੍ਹਾ ਅਧਿਕਾਰੀ ਨੇ ਆਪਣੇ ਰਾਈਫਲ ਕੁਨਹੀਮੋਨੂੰ ਨੂੰ ਫੜਾ ਕੇ ਖੇਤਰ ਦਾ ਮੁਆਇਨਾ ਕੀਤਾ ਤੇ ਆਪਣੇ ਸੇਵਾਦਾਰ ਤੋਂ ਦੁਨਾਲੀ ਬੰਦੂਕ ਲੈ ਲਈ। ਉਸ ਨੇ ਉਹਨੂੰ ਸੁਰੱਖਿਅਤ ਥਾਂ ਤੇ ਬੈਠ ਕੇ ਬੰਦੂਕਾਂ ਭਰਨ ਲਈ ਕਿਹਾ। ਦਾਦਾ ਦਾ ਬਾਰੂਦ ਨਾਲ ਭਰਿਆ ਝੋਲਾ ਮੇਰੇ ਮੋਢਿਆਂ 'ਤੇ ਝੂਲ ਰਿਹਾ ਸੀ। ਉਸ ਵਕਤ ਹਰ ਵੇਲੇ ਭੌਂਕਣ ਵਾਲੇ ਕੁੱਤੇ ਵੀ ਜ਼ਿੱਦੀ ਬੱਚਿਆਂ ਵਾਂਗ ਆਪਣੇ ਮਾਲਕਾਂ ਨਾਲ ਚੁੱਪਚਾਪ ਤੁਰ ਰਹੇ ਸਨ। ਬੰਦੂਕਾਂ ਵਾਲੇ ਪਹਿਲਾਂ ਹੀ ਮਿੱਥੀਆਂ ਥਾਵਾਂ ਉਤੇ ਆਪਣੀ ਜਗ੍ਹਾ 'ਤੇ ਸਨ। ਉਥੇ ਕਈ ਅਜਿਹੇ ਵੀ ਸਨ ਜਿਨ੍ਹਾਂ ਕੋਲ ਗ਼ੈਰਲਾਇਸੈਂਸੀ ਹਥਿਆਰ ਸਨ। ਦਾਦਾ ਨੇ ਉਨ੍ਹਾਂ ਸਾਰਿਆਂ ਨੂੰ ਹਦਾਇਤ ਕੀਤੀ ਕਿ ਉਹ ਪਿਛਾਂਹ ਹੀ ਰਹਿਣ। ਜੇ ਉਨ੍ਹਾਂ ਵਿਚੋਂ ਕਿਸੇ ਨੇ ਵੀ ਜਾਨਵਰ 'ਤੇ ਗੋਲੀ ਦਾਗ਼ੀ ਤਾਂ ਇਲਜ਼ਾਮ ਪਿੰਡ ਦੇ ਚੌਧਰੀ 'ਤੇ ਆਵੇਗਾ। ਇਹ ਚਿਤਾਵਨੀ ਜ਼ਰੂਰੀ ਸੀ ਕਿਉਂਕਿ ਦਾਦਾ ਇਹ ਨਹੀਂ ਸੀ ਜਾਣਦੇ ਕਿ ਜ਼ਿਲਾ ਅਧਿਕਾਰੀ ਗ਼ੈਰਲਾਇਸੈਂਸੀ ਬੰਦੂਕ ਦੀ ਵਰਤੋਂ ਬਾਰੇ ਕੀ ਸੋਚੇਗਾ।

ਦਾਦਾ ਦੇ ਹੁਕਮ ਅਨੁਸਾਰ ਉਥੇ ਕਾਸਿਮ ਸਾਹਿਬ ਕੋਲ ਦਸ ਪੰਦਰ੍ਹਾਂ ਵੱਡੇ ਪਟਾਖੇ ਸਨ। ਜੰਗਲ ਨੂੰ ਲਿਤਾੜਣ ਤੇ ਜਾਨਵਰਾਂ ਨੂੰ ਉਠਾਉਣ ਵਾਸਤੇ ਕੁਝ ਮਿਥੀ ਗਿਣਤੀ ਦੇ ਢੋਲੀਆਂ ਦਾ ਸਮੂਹ ਜੋੜਿਆ ਗਿਆ ਅਤੇ ਨਿਰੰਤਰ ਵਕਫਿਆਂ 'ਤੇ ਤਲਵਾਰਾਂ, ਸੋਟਿਆਂ ਤੇ ਗ਼ਲੇਲਾਂ ਵਾਲਿਆਂ ਨੂੰ ਲਾਇਆ ਗਿਆ ਸੀ। ਜਾਨਵਰਾਂ ਨੂੰ ਉਠਾਉਣ ਸਮੇਂ ਢੋਲੀਆਂ ਨੂੰ ਖ਼ਾਸ ਹਿਦਾਇਤ ਸੀ ਕਿ ਉਹ ਸਮੂਹ 'ਚ ਨਾ ਤੁਰਨ। ਜਦੋਂ ਇਹ ਹਿਦਾਇਤਾਂ ਤੇ ਪ੍ਰਬੰਧ ਮੁੱਕੇ ਅਸੀਂ ਸੱਤ-ਅੱਠ ਮਿੰਟਾਂ ਵਿਚ ਆਪਣੇ ਛੁਪਣਗਾਹ 'ਚ ਪਹੁੰਚ ਗਏ। ਪਹਾੜੀ ਰਸਤੇ ਵਿਚ ਇਹ ਉਹ ਥਾਂ ਸੀ, ਜਿਥੇ ਲੋਹੇ ਦੀਆਂ ਖਾਣਾਂ ਸਨ ਅਤੇ ਇਹ ਥਾਂ ਲਗਭਗ ਜੰਗਲ ਦੇ ਵਿਚਾਲੇ ਸੀ। ਢੋਲੀਆਂ ਦੁਆਰਾ ਭਜਾਏ ਜਾਨਵਰਾਂ ਨੇ ਹੋਰ ਕੋਈ ਸ਼ਰਣ ਤੋਂ ਪਹਿਲਾਂ ਇਥੇ ਆਉਣਾ ਹੀ ਆਉਣਾ ਸੀ। ਦਾਦਾ ਨੇ ਮੇਰੇ ਕੋਲੋਂ ਬਾਰੂਦ ਦਾ ਝੋਲਾ ਲੈ ਲਿਆ ਤੇ ਮੈਂ ਸੁਰੱਖਿਆ ਲਈ ਇਕ ਰੁੱਖ ਕੋਲ

ਬੈਠਣ ਦਾ ਇਸ਼ਾਰਾ ਕੀਤਾ। ਜਦੋਂ ਤੱਕ ਉਹ ਬੰਦੂਕ ਭਰ ਕੇ ਆਲੇ ਦੁਆਲੇ ਨਿਗਾਹ ਮਾਰਦਾ, ਕਾਸਿਮ ਸਾਹਿਬ ਨੇ ਇਸ਼ਾਰੇ ਦੀ ਗੋਲੀ ਦਾਗ ਦਿੱਤੀ। ਤੁਰੰਤ ਬਾਅਦ ਉਥੇ ਕਾ....ਕੂ, ਫੜੋ, ਮਾਰੋ, ਕੱਟੋ ਦਾ ਰੋਲਾ ਪੈਣ ਲੱਗਾ, ਉਸ ਤਰ੍ਹਾਂ ਜਿਸ ਤਰ੍ਹਾਂ ਸਕੂਲੇ ਛੁੱਟੀ ਵੇਲੇ ਨਿਆਣੇ ਕਾਵਾਂਰੌਲੀ ਪਾਉਂਦੇ ਹਨ। ਜਦੋਂ ਦਾਦਾ ਨੇ ਉਪਰ ਦੇਖਿਆ ਉਥੇ ਇਕ ਕੱਲਾਕਾਰੀ ਰੋਝ ਇਧਰ-ਉਧਰ ਝਾਕ ਰਹੀ ਸੀ ਕਿ ਕਿਹੜੇ ਰਾਹ ਪਵੇ। ਇਹ ਪਿਛਾਂਹ ਵੀ ਨਹੀਂ ਜਾ ਸਕਦੀ ਸੀ। ਕਿਉਂਕਿ ਉਥੇ ਕੁੱਤੇ ਲਗਾਤਾਰ ਭੌਂਕ ਰਹੇ ਸਨ। ਤਾਹੀਓਂ ਉਸ ਨੂੰ ਅਗਾਂਹ ਵਧਣਾ ਹੀ ਪੈਣਾ ਸੀ। ਉਸ ਨੇ ਰੁੱਕ ਕੇ ਅਗਾਂਹ ਵਧ ਕੇ ਸਰੀਰ ਸਿੱਧਿਆ ਕੀਤਾ ਅਤੇ ਆਪਣੇ ਸਿੰਗਾਂ ਨੂੰ ਫਸਣੋਂ ਬਚਾਉਂਦੀ ਦੌੜ ਪਈ। ਇਹ ਇਕ ਯਾਦਗਾਰ ਦ੍ਰਿਸ਼ ਸੀ। ਦਾਦਾ ਤੋਂ 40 ਗਜ਼ ਦੀ ਦੂਰੀ ਤੇ ਆ ਕੇ ਸਾਡੇ ਵੱਲ ਆਉਂਦਿਆਂ ਉਹ ਰੁਕ ਗਈ। ਹਾਲੇ ਉਸ ਨੂੰ ਪੱਕਾ ਨਹੀਂ ਸੀ ਕਿ ਉਹ ਕਿਹੜੇ ਪਾਸੇ ਭੱਜੇ। ਉਸ ਵੇਲੇ ਧੂੰਏ ਦੇ ਛੱਲੇ ਬਣਾਉਂਦੀ ਉਸ ਦੀ ਬੰਦੂਕ ਗਰਜੀ। ਰੋਝ ਆਪਣੀ ਆਖ਼ਰੀ ਛਾਲ ਮਾਰ ਕੇ ਡਿੱਗ ਪਈ ਅਤੇ ਮੌਤ ਦੀਆਂ ਚੀਸਾਂ ਝੱਲਦਿਆਂ ਲਾਚਾਰੀ ਵਿਚ ਲੱਤਾਂ ਮਾਰਨ ਲੱਗੀ। ਇਸ ਡਰੋਂ ਕਿ ਜ਼ਖ਼ਮੀ ਰੋਝ ਕਿਤੇ ਨਿਕਲ ਨਾ ਜਾਏ, ਦਾਦਾ ਨੇ ਕਾਹਲੀ ਨਾਲ ਆਪਣੀ ਬੰਦੂਕ ਭਰੀ ਅਤੇ ਮੈਂ ਰੁੱਖ ਉਹਲੇ ਸਾਹ ਰੋਕੀ ਬੈਠਾ ਦੌੜ ਕੇ ਉਹਨਾਂ ਦੀ ਮਦਦ ਲਈ ਗਿਆ। ਉਹ ਆਪਣੀ ਬੰਦੂਕ ਭਰ ਰਹੇ ਸਨ ਅਤੇ ਮੈਂ ਇਸ ਕੰਮ ਵਿਚ ਹਿਰਸੀ ਮਨ ਨਾਲ ਸਹਿਯੋਗ ਦੇ ਰਿਹਾ ਸਾਂ। ਜਦੋਂ ਤੱਕ ਉਹ ਬੰਦੂਕ ਭਰਦੇ ਸੁਨਹਿਰੀ ਸੁੰਦਰ ਚਿੱਟੇ ਧੱਬਿਆਂ ਤੇ ਟਹਿਣੀਦਾਰ ਸਿੰਗਾਂ ਵਾਲੀ ਰੋਝ ਮਰ ਚੁੱਕੀ ਸੀ। ਮੈਂ ਉਸ ਦੇ ਕੋਲ ਜਾ ਕੇ ਲਾਗਿਉਂ ਤੱਕਣਾ ਚਾਹੁੰਦਾ ਸਾਂ, ਪਰ ਦਾਦਾ ਨੇ ਮੈਨੂੰ ਇਹ ਕਹਿ ਕੇ ਰੋਕ ਦਿੱਤਾ ਕਿ ਉਸ ਵੇਲੇ ਢੋਲੀਆਂ ਦੇ ਭਜਾਏ ਜਾਨਵਰ ਉੱਧਰ ਆ ਸਕਦੇ ਹਨ।

ਰਾਈਫਲ ਦੀਆਂ ਚਾਰ ਗੋਲੀਆਂ ਦੀ ਆਵਾਜ਼ ਤੋਂ ਬਾਅਦ ਉਸ ਵੇਲੇ ਮੈਂ ਲੋਕਾਂ ਦਾ ਰੌਲਾ ਸੁਣਿਆ ਕਿ ਸੂਰ ਸਾਡੇ ਵਲ ਦੌੜੇ ਆ ਰਹੇ ਸਨ। ਅਚਾਨਕ ਦਾਦਾ ਨੇ ਹੁਸ਼ਿਆਰੀ ਨਾਲ ਆਲੇ-ਦੁਆਲੇ ਤੱਕਿਆ, ਪਰ ਕੋਈ ਵੀ ਸੂਰ ਨਜ਼ਰੀਂ ਨਾ ਪਿਆ। ਉਹ ਸਮਝੇ ਕਿ ਜ਼ਿਲ੍ਹਾ ਅਧਿਕਾਰੀ ਸੂਰਾਂ ਨੂੰ ਗੋਲੀ ਮਾਰ ਕੇ ਖ਼ੁਸ਼ੀ ਨਾਲ ਮੈਨੂੰ ਇਸ਼ਾਰੇ ਕਰ ਰਹੇ ਹਨ। ਉਸੇ ਵੇਲੇ ਇਕ ਹੋਰ ਠਾਅ ਦੀ ਆਵਾਜ਼ ਆਈ ਤੇ ਢੋਲੀਆਂ ਦਾ ਸ਼ੋਰ ਕੰਨਪਾੜਵਾਂ ਹੋ ਗਿਆ। ਕੁੱਤੇ ਜੰਗਲੀਆਂ ਵਾਂਗ ਇਧਰ-ਉਧਰ ਦੁੜੰਗੇ ਮਾਰਨ ਲੱਗੇ। ਢੋਲੀ ਬੇਮੁਹਾਰ ਉੱਗੀਆਂ ਝਾੜੀਆਂ ਤੇ ਕੰਡਿਆਂ ਤੋਂ ਬੇਫਿਕਰ ਕਾਹਲੀ ਨਾਲ ਇਕ ਬੰਨੇ ਤੋਂ ਦੂਜੇ ਬੰਨੇ ਜਾਣ ਲੱਗੇ। ਬੇਲਥਾ ਇਕ ਵੱਡਾ ਹਿਰਨ ਮੋਢਿਆਂ 'ਤੇ ਚੁੱਕੀ ਬੜੇ ਮਾਣ ਨਾਲ ਸਾਡੇ ਵੱਲ ਆ ਰਿਹਾ ਸੀ। ਮਰੀ ਰੋਝ ਵੱਲ ਇਸ਼ਾਰਾ ਕਰਦੇ ਹੋਏ ਦਾਦਾ ਨੇ ਬੇਲਥਾ ਤੇ ਉਹਦੀ ਪਤਨੀ ਨੂੰ ਰਾਖੀ ਬੈਠਣ ਲਈ ਕਿਹਾ। ਉਹ ਕਾਹਲੀ ਨਾਲ ਜ਼ਿਲ੍ਹਾ ਅਧਿਕਾਰੀ ਵੱਲ ਗਏ। ਕਿਹੋ ਜਿਹਾ ਦ੍ਰਿਸ਼ ਸਾਡੇ ਇੰਤਜ਼ਾਰ

'ਚ ਸੀ—ਰੁੱਕਿਆ ਤੇ ਠਹਿਰਿਆ ਹੋਇਆ। ਉਥੇ ਇਕ ਵੱਡਾ ਸੂਰ ਪਿਆ ਸੀ, ਏਨਾਂ ਵੱਡਾ ਕਿ ਦਸ ਬੰਦੇ ਵੀ ਉਸ ਨੂੰ ਖਿੱਚ ਨਹੀਂ। ਲੰਮੀ ਜੀਭ ਬਾਹਰ ਕੱਢੀ ਤੇ ਚਾਰੇ ਲੱਤਾਂ ਫੈਲਾਈ ਉਹ ਪਿਆ ਸੀ। ਜ਼ਿਲ੍ਹਾ ਅਧਿਕਾਰੀ ਦੇ ਚੁਰਟ 'ਚੋਂ ਨਿਕਲਦਾ ਧੂੰਆਂ ਲੱਛੇ ਬਣ ਉਪਰ ਉੱਠ ਰਿਹਾ ਸੀ। ਉਸ ਦਾ ਅਰਦਲੀ, ਕੁਨਹੀਮੋਨੂੰ ਲੰਮਾ ਚਾਕੂ ਫੜ੍ਹੀ ਬੜੇ ਅਰਥ ਭਰਪੂਰ ਅੰਦਾਜ਼ ਵਿਚ ਸਾਡੇ ਵੱਲ ਦੇਖ ਰਿਹਾ ਸੀ। ਜਿਵੇਂ ਕਹਿ ਰਿਹਾ ਹੋਵੇ, ਅਸੀਂ ਤਾਂ ਕਾਮਯਾਬ ਹੋ ਗਏ। ਤੁਹਾਡਾ ਕੀ ਬਣਿਆ? ਸਾਨੂੰ ਦੇਖ ਜ਼ਿਲ੍ਹਾ ਅਧਿਕਾਰੀ ਖ਼ੁਸ਼ੀ ਨਾਲ ਚੀਖਿਆ, ਬਹੁਤ ਵਧੀਆ।....ਕਮਾਲ...। ਕੁੱਤੇ ਮਰੇ ਪਏ ਸੂਰ 'ਤੇ ਟੁੱਟ ਪਏ। ਸੂਰ ਦੇ ਸਰੀਰ ਦੇ ਕਿਸੇ ਵੀ ਹਿੱਸੇ ਵਿਚ ਦੰਦ ਖੋਭ-ਖੋਭ ਆਪਣੇ ਵੱਲ ਖਿੱਚਣ ਲੱਗੇ।

ਜ਼ਿਲ੍ਹਾ ਅਧਿਕਾਰੀ ਨੇ ਆਪਣੇ ਅਰਦਲੀਆਂ ਨੂੰ ਕੁੱਤਿਆਂ ਨੂੰ ਹਟਾਉਣ ਲਈ ਕਿਹਾ ਅਤੇ ਦਾਦਾ ਵੱਲ ਮੁੜ ਕੇ ਆਖਿਆ ਕਿ ਕੁਝ ਮਾਰਿਆ।

'ਹਾਂ', ਦਾਦਾ ਨੇ ਕਿਹਾ। ਇਕ ਰੋਝ ਮੇਰੇ ਵੱਲ ਭੱਜੀ ਆਉਂਦੀ ਸੀ ਕਿਉਂਕਿ ਭਜਾਇਆ ਹੋਇਆ ਉਹ ਪਹਿਲਾ ਜਾਨਵਰ ਸੀ, ਇਸ ਲਈ ਇਸ ਨੂੰ ਮੈਂ ਖੁੰਝਣਾ ਨਹੀਂ ਸਾਂ ਚਾਹੁੰਦਾ।

'ਕੀ ਉਹ ਮਾਦਾ ਸੀ? ਜ਼ਿਲ੍ਹਾ ਅਧਿਕਾਰੀ ਨੇ ਪੁੱਛਿਆ।

ਜ਼ਿਲ੍ਹਾ ਅਧਿਕਾਰੀ ਸੰਤੁਸ਼ਟੀ ਨਾਲ ਮੁਸਕਰਾਇਆ। ਜਦੋਂ ਦਾਦਾ ਨੇ ਕਿਹਾ ਕਿ ਉਹ ਭਰ ਜੁਆਨ ਨਰ ਸੀ। ਇਸੀ ਦੌਰਾਨ ਦੂਜੇ ਸ਼ਿਕਾਰੀ ਵੀ ਸਾਡੇ ਕੋਲ ਪਹੁੰਚ ਗਏ। ਦਾਦਾ ਨੇ ਪੁੱਛਿਆ ਕਿ ਜ਼ਿਲ੍ਹਾ ਅਧਿਕਾਰੀ ਦੀ ਗੋਲੀ ਤੋਂ ਪਹਿਲਾਂ ਚਾਰ ਗੋਲੀਆਂ ਕਿਸੇ ਨੇ ਦਾਗੀਆਂ ਸਨ। ਇਸ ਤੇ ਡੋਲਾ ਬੋਲਿਆ ਕਿ ਉਸ ਨੇ ਇਕੱਲਾ ਇਕ ਸੂਰ ਮਾਰਿਆ ਅਤੇ ਹੋ ਸਕਦਾ ਹੈ, ਜ਼ਖ਼ਮੀ ਜਾਨਵਰ ਵੀ ਉਥੇ ਨੇੜੇ ਹੀ ਕਿਤੇ ਪਿਆ ਹੋਵੇ। ਉਸ ਦੀ ਬੰਦੂਕ ਦੀ ਨਾਲੀ ਵਿਚੋਂ ਗੋਲੀ ਨਿਕਲਣ ਤੋਂ ਬਾਅਦ ਉਸ ਨੂੰ ਜਾਨਵਰ ਦਾ ਅਤਾ ਪਤਾ ਨਹੀਂ ਲੱਗਿਆ। ਉਸ ਨੇ ਇੱਛਾ ਪ੍ਰਗਟ ਕੀਤੀ ਕਿ ਪਟੇਲ ਤੋਂ ਬਿਨਾਂ (ਮੇਰੇ ਦਾਦਾ) ਉਹਦੇ ਨਾਲ ਕੋਈ ਨਾ ਆਏ। ਭਾਵੇਂ ਕਿ ਦਾਦਾ ਨੇ ਉਸ ਨਾਲ ਜਾਣ ਤੋਂ ਨਾਹ ਕਰ ਦਿੱਤੀ, ਪਰ ਡੋਲਾ ਨੂੰ ਆਪਣੀ ਬੰਦੂਕ ਦਿੰਦਿਆਂ ਕਿਹਾ ਕਿ ਸੂਰ ਦੀ ਭਾਲ ਵੇਲੇ ਧਿਆਨ ਰੱਖੇ। ਪਿਤਾ ਤੇ ਚਾਚੇ ਨੇ ਦੋ ਗੋਲੀਆਂ ਗਿਣੀਆਂ, ਪਰ ਚੌਥੀ ਵਾਸਤੇ ਕੋਈ ਵੀ ਨਹੀਂ ਮੰਨ ਰਿਹਾ ਸੀ। ਭਲਾ ਕਿਸ ਦੀ ਹਿੰਮਤ ਸੀ ਕਿ ਜ਼ਿਲ੍ਹਾ ਅਧਿਕਾਰੀ ਦੇ ਮੂਹਰੇ ਗ਼ੈਰਲਾਇਸੈਂਸੀ ਬੰਦੂਕ ਨਾਲ ਚਲਾਈ ਗੋਲੀ ਮੰਨੇ।

ਉਦੋਂ ਹੀ ਇਕ ਹੋਰ ਗੋਲੀ ਦੀ ਆਵਾਜ਼ ਸੁਣੀ। ਸਾਰੇ ਜਾਣਦੇ ਹੋਏ ਵੀ ਕਿ ਇਹ ਡੋਲਾ ਦੀ ਹੀ ਗੋਲੀ ਸੀ, ਅਸੀਂ ਸਾਰੇ ਸਣੇ ਅਤੇ ਜ਼ਿਲ੍ਹਾ ਅਧਿਕਾਰੀ ਨੇ ਸੰਤੁਸ਼ਟੀ ਪ੍ਰਗਟਾਈ ਕਿ ਚਲੋ ਇਹ ਹੋਰ ਜਾਨਵਰ ਸਾਡੇ ਸਾਰਿਆਂ ਦੇ ਸਾਂਝੇ ਖਾਤੇ 'ਚ ਪੈ ਗਿਆ।

ਢੋਲੀਆਂ ਨੇ ਸ਼ਿਕਾਰ ਜਾਨਵਰਾਂ ਨੂੰ ਇਕ ਜਗ੍ਹਾ 'ਤੇ ਰੱਖਿਆ। ਜਿਵੇਂ ਕਿ ਪਹਿਲਾਂ ਹੀ ਫ਼ੈਸਲਾ ਹੋ ਚੁੱਕਿਆ ਸੀ ਕਿ ਅਗਲੇ ਜੰਗਲ ਵਾਸਤੇ ਚੱਲ ਪੈਣਗੇ ਸਾਰਿਆਂ ਨੇ ਦਾਦਾ ਦੀ ਹਦਾਇਤ ਅਨੁਸਾਰ ਚਾਲੇ ਪਾ ਦਿੱਤੇ। ਚਾਰ ਬੰਦੇ ਸਾਡੇ ਵਲੋਂ ਮਾਰੀ ਗਈ ਰੋਝ ਨੂੰ ਲੈਣ ਦੌੜੇ। ਦੂਜਿਆਂ ਨੇ ਸ਼ਿਕਾਰ ਕੀਤੇ ਸੂਰ ਦੀਆਂ ਲੱਤਾਂ ਜੰਗਲੀ ਵੇਲ ਨਾਲ ਬੰਨ੍ਹ ਕੇ ਇੱਕ ਲੰਮਾ ਡੰਡਾ ਵਿਚ ਫਸਾ ਦਿੱਤਾ। ਜਦੋਂ ਉਨ੍ਹਾਂ ਸੂਰ ਨੂੰ ਚੁੱਕਣ ਲਈ ਹੱਲਾ ਮਾਰਿਆ, ਉਹ ਜਾਣ ਗਏ ਇਹ ਤਾਂ ਬਹੁਤ ਵੱਡਾ ਤੇ ਭਾਰਾ ਹੈ। ਜ਼ਿਲ੍ਹਾ ਅਧਿਕਾਰੀ ਨੇ ਆਪਣੇ ਅਰਦਲੀਆਂ ਨੂੰ ਮਦਦ ਵਾਸਤੇ ਕਿਹਾ, ਤਾਂ ਹੀ ਕੁਨਹੀਮੋਨੂੰ ਵੱਲ ਪਰਤਦਿਆਂ ਕਿਹਾ ਕਿ ਉਹ ਵੀ ਮਦਦ ਲਈ ਬਹੁੜੇ। ਕੁਨਹੀਮੋਨੂੰ ਦਾ ਰੰਗ ਭੈਅ ਨਾਲ ਪੀਲਾ ਭੂਕ ਹੋ ਗਿਆ ਤੇ ਉਹ ਉਸ ਥਾਂ ਤੋਂ ਹੌਲੀ ਜਿਹੇ ਖਿਸਕਣ ਲੱਗਾ। ਸਾਰੇ ਘਟਨਾਕ੍ਰਮ 'ਤੇ ਹੈਰਾਨ ਹੋਏ ਜ਼ਿਲ੍ਹਾ ਅਧਿਕਾਰੀ ਨੇ ਦਾਦਾ ਨੂੰ ਸਾਰੀ ਘਟਨਾ ਨੂੰ ਖੋਲ੍ਹ ਕੇ ਦੱਸਣ ਲਈ ਕਿਹਾ। ਦਾਦਾ ਨੇ ਵਿਸਤਾਰ ਨਾਲ ਦੱਸਿਆ ਕਿ ਮੁਸਲਮਾਨ ਲਈ ਸੂਰ ਮਨ੍ਹਾ ਹੈ, ਉਹ ਤਾਂ ਇਸ ਨੂੰ ਹੱਥ ਵੀ ਨਹੀਂ ਲਾਉਂਦੇ। "ਕੀ ਇਸ ਤਰ੍ਹਾਂ ਹੀ ਹੈ ?" ਜ਼ਿਲ੍ਹਾ ਅਧਿਕਾਰੀ ਨੇ ਹੈਰਾਨੀ ਪ੍ਰਗਟ ਕੀਤੀ ਅਤੇ ਕੋਨਹੀਮੋਨੂੰ ਵਲ ਮੁੜਦਿਆਂ ਪੱਕਾ ਕੀਤਾ ਕਿ ਜੋ ਉਸ ਦੇ ਧਰਮ ਦੇ ਵਿਰੁੱਧ ਹੈ, ਉਹ ਨਾ ਕਰੇ।

ਮਾਰੀ ਗਈ ਰੋਝ ਨੂੰ ਚੁੱਕੀ ਇਧਰ ਨੂੰ ਆਉਂਦੇ ਲੋਕਾਂ ਵੱਲ ਮੁੜ ਕੇ ਤੱਕਿਆ। ਇਕ ਮੋਢੇ 'ਤੇ ਹਿਰਨ ਤੇ ਦੂਜੇ 'ਤੇ ਆਪਣੇ ਪਤੀ ਦਾ ਤੀਰਕਮਾਨ ਚੁੱਕੀ ਮਰਦਾਵੀਂ ਤੀਵੀਂ ਚਮੂੰ ਦੇ ਪਿੱਛੇ-ਪਿੱਛੇ ਬੇਲਥਾ ਤੇ ਹੋਰ ਰੌਝ ਚੁੱਕੀ ਆ ਰਹੇ ਸਨ। ਲੰਮੇ ਟਾਹਣੀਦਾਰ ਸਿੰਗਾਂ ਵਾਲੀ ਤੇ ਬੱਝੀਆਂ ਲੱਤਾਂ ਨਾਲ ਲਮਕਦੀ ਰੋਝ ਨੂੰ ਦੇਖ ਜ਼ਿਲ੍ਹਾ ਅਧਿਕਾਰੀ ਨੇ ਦਾਦਾ ਵੱਲ ਪ੍ਰਸੰਸਾ ਨਾਲ ਇੰਜ ਤੱਕਿਆ ਜਿਵੇਂ ਕਹਿ ਰਿਹਾ ਹੋਵੇ—ਸਹੀ। ਤੁਸੀਂ ਸਚ-ਮੁਚ ਹੀ ਨਿਪੁੰਨ ਨਿਸ਼ਾਨੇਬਾਜ਼ ਹੋ। ਰੌਝ ਨੂੰ ਜ਼ਿਲ੍ਹਾ ਅਧਿਕਾਰੀ ਮੂਹਰੇ ਰੱਖਿਆ ਗਿਆ ਅਤੇ ਟੋਲੀ ਨੂੰ ਹੁਕਮ ਦਿੱਤਾ ਗਿਆ ਕਿ ਸੂਰ ਨੂੰ ਪਹਿਲਾਂ ਲਾਗਲੇ ਝੋਨੇ ਦੇ ਖੇਤਾਂ ਵੱਲ ਖੜ੍ਹਿਆ ਜਾਵੇ। ਭਾਵੇਂ ਕਿ ਪਾਂਡੀਆਂ ਨੂੰ ਬੜੇ ਉਬੜ-ਖਾਬੜ ਰਾਹਾਂ 'ਤੇ ਚਲਣਾ ਪਿਆ, ਪਰ ਬੜੇ ਜੋਸ਼ ਨਾਲ ਸਿਰਫ਼ ਸੂਰ ਦਾ ਮਾਸ ਖਾਣ ਦੀ ਉਮੀਦ ਨਾਲ ਆਪਣੇ ਕੰਮ 'ਚ ਲੱਗ ਰਹੇ। ਮਿੱਥੇ ਥਾਂ 'ਤੇ ਪਹੁੰਚ ਕੇ ਰੋਝ ਚੁੱਕਣ ਲਈ ਮੁੜਨ ਤੋਂ ਪਹਿਲਾਂ ਉਨ੍ਹਾਂ ਜਾਨਵਰ ਨੂੰ ਪੂਰਬ-ਪੱਛਮ ਦਿਸ਼ਾ ਵਿਚ ਰੱਖ ਦਿੱਤਾ। ਮੋਢੇ 'ਤੇ ਬੰਦੂਕ ਲਮਕਾਈ ਡੋਲਾ ਪੁਜਾਰੀ[1] ਮੁਸਕਰਾਉਂਦਾ ਆ ਗਿਆ। ਉਸ ਨੇ ਫੱੜ੍ਹ ਮਾਰੀ ਕਿ ਜਿਹੜਾ ਸੂਰ ਉਸ ਮਾਰਿਆ ਹੈ ਉਹ ਏਨਾ ਭਾਰਾ ਹੈ ਕਿ ਸੋਲ੍ਹਾਂ ਬੰਦੇ ਵੀ ਨਹੀਂ ਚੁੱਕ ਸਕੇ। ਅੱਜ ਪੂਰਨਮਾਸ਼ੀ ਹੋਣ ਕਾਰਣ ਸੂਰ ਦੇ ਸਰੀਰ ਵਿਚਲੀ ਇੱਕ

---

1. ਇਕ ਜਾਤੀ ਦਾ ਨਾਂਅ ਜਿਸ ਦਾ ਅਰਥ ਵੀ ਪੁਜਾਰੀ ਹੈ

ਖ਼ਾਸ ਆਤਮਾ ਭੋਜਨ ਲਈ ਪਿਛਾਂਹ ਮੰਦਰ ਵਿਚ ਹੀ ਰਹਿ ਜਾਂਦੀ ਹੈ, ਉਸ ਮਾਣ ਨਾਲ ਕਿਹਾ। ਇਸੇ ਕਰਕੇ ਪਹਿਲੀ ਗੋਲੀ ਨਾਲ ਹੀ ਇਹਨੂੰ ਡੇਗ ਲਿਆ। "ਗੋਲੀ ਵੱਜਣ 'ਤੇ ਵੀ ਇਹ ਕੁਝ ਗਜ਼ ਇਸ ਲਈ ਦੌੜ ਸਕਿਆ, ਸਿਰਫ਼ ਇਸ ਲਈ ਕਿ ਇਹ ਕਾਫ਼ੀ ਤਕੜਾ ਜਾਨਵਰ ਸੀ।" ਮੁਸਕਰਾਂਦੇ ਪਰਾਹੁਣੇ ਤਿੰਨਾ ਸੂਰਾਂ, ਰੌਝ ਤੇ ਹਿਰਨ ਵੱਲ ਝਾਕਣ ਲੱਗੇ। ਸ਼ਿਕਾਰੀ ਤੇ ਢੌਲੀ ਵੀ ਆਰਾਮ ਫਰਮਾਉਣ ਤੇ ਪਾਨ ਚੱਬਣ ਲਈ ਬੈਠ ਗਏ। ਇਸ ਦੌਰਾਨ ਪਰਾਹੁਣੇ ਅਗਲੇ ਜੰਗਲ ਵਿਚ ਸ਼ਿਕਾਰ 'ਤੇ ਜਾਣ ਲਈ ਤਿਆਰੀ ਕਰਨ ਲੱਗੇ। ਅਚਾਨਕ ਕੁੱਤੇ ਉੱਠ ਭੱਜੇ ਤੇ ਉੱਚੀ-ਉੱਚੀ ਭੌਂਕਣ ਲੱਗੇ। ਇੱਕ ਜੰਗਲੀ ਬੱਕਰਾ ਤੀਰ ਵਾਂਗੂ ਚੁੰਗੀਆਂ ਭਰਦਾ ਜ਼ਿਲ੍ਹਾ ਅਧਿਕਾਰੀ ਤੇ ਦਾਦਾ ਦੇ ਬਿਲਕੁਲ ਸਾਹਮਣੇ ਆ ਗਿਆ। ਆਪਣੀ ਭਰੀ ਬੰਦੂਕ ਨੂੰ ਤਿਆਰ ਕਰਦਿਆਂ ਦਾਦਾ ਨੇ ਜ਼ਿਲ੍ਹਾ ਅਧਿਕਾਰੀ ਨੂੰ ਜੰਗਲੀ ਬੱਕਰੇ 'ਤੇ ਨਿਸ਼ਾਨਾ ਲਾਉਣ ਲਈ ਕਿਹਾ। ਜ਼ਿਲ੍ਹਾ ਅਧਿਕਾਰੀ ਨੇ ਨਿਸ਼ਾਨਾ ਲਿਆ ਉਸ ਤਰ੍ਹਾਂ ਹੀ ਆਪਣਾ ਸਰੀਰ ਸਿੱਧਾ ਕਰਦਿਆਂ, ਜਿਵੇਂ ਦਾਦਾ ਨੇ ਕੀਤਾ, ਕਿਹਾ, "ਮੁਆਫ਼ੀ, ਉਹ ਤਾਂ ਜੱਦ 'ਤੋਂ ਬਾਹਰ ਹੈ।" ਪਰ ਛੇਤੀ ਹੀ ਜ਼ਿਲ੍ਹਾ ਅਧਿਕਾਰੀ ਨੇ ਠੰਡਾ ਸਾਹ ਲਿਆ। ਅਜੇ ਉਹਨੇ ਇਹ ਸ਼ਬਦ ਕਹੇ ਹੀ ਸਨ ਉਦੋਂ ਹੀ ਦਾਦਾ ਦੀ ਬੰਦੂਕ ਧੂੰਆਂ ਛੱਡਦੀ ਹੋਈ ਗਰਜ਼ੀ। ਜ਼ਿਲ੍ਹਾ ਅਧਿਕਾਰੀ ਨੇ ਕਿਹਾ ਕਿ ਇਹ ਗੋਲੀ ਐਂਵੇ ਹੀ ਗਈ।

ਪਰ ਦਾਦਾ ਨੇ ਮਾਣ ਨਾਲ ਕਿਹਾ "ਸ੍ਰੀਮਾਨ, ਇਹ ਸਾਡੀਆਂ ਸਾਧਾਰਣ ਬੰਦੂਕਾਂ ਕਦੀ ਵੀ ਨਿਸ਼ਾਨਾ ਨਹੀਂ ਖੁੰਝਦੀਆਂ।'

"ਕੀ ਇੰਜ ਹੈ ? ਅਸੀਂ ਦੇਖਾਂਗੇ," ਜ਼ਿਲ੍ਹਾ ਅਧਿਕਾਰੀ ਨੇ ਜਵਾਬ ਵਿਚ ਕਿਹਾ ਅਤੇ ਆਪਣੇ ਨੌਕਰਾਂ ਨੂੰ ਕਿਹਾ ਜਾਓ ਤੇ ਲੱਭੋ ਕੀ ਵਾਪਰਿਆ। ਕਿਉਂਕਿ ਗੋਰੇ ਰਾਜੇ ਨੇ[1] ਉਨ੍ਹਾਂ ਦੇ ਮਾਲਕ ਨੂੰ ਚੁਣੌਤੀ ਦਿੱਤੀ ਸੀ, ਬੇਲਥਾ ਤੇ ਕੋਨਹੀਮੋਨੂੰ ਉਹਨਾਂ ਵੱਲ ਜੋਸ਼ ਨਾਲ ਭੱਜੇ।

ਦਾਦਾ ਨੇ ਉਨ੍ਹਾਂ ਨੂੰ ਤੰਬੀਹ ਕੀਤੀ, "ਦੇਖਣਾ, ਇਹ ਜ਼ਰੂਰ ਉਸ ਸਾਗਵਾਨ ਦੇ ਰੁੱਖ ਕੋਲ ਡਿੱਗ ਪਈ ਹੋਵੇਗੀ ਜਾਂ ਹੋ ਸਕਦਾ ਹੈ ਕਿ ਇਹ ਕੁਝ ਗਜ਼ ਅਗਾਂਹ ਭੱਜ ਗਈ ਹੋਵੇ। ਕੋਈ ਨਾ ਤੁਹਾਨੂੰ ਬਹੁਤ ਦੂਰ ਇਹਨੂੰ ਲੱਭਣਾ ਨਹੀਂ ਪਵੇਗਾ।

ਕੁਝ ਹੀ ਪਲਾਂ ਵਿਚ ਕੁਨਹੀਮੋਨੂੰ ਟੂਲੂ ਬੋਲੀ 'ਚ ਚੀਖਿਆ, "ਧਾਨੀ"[2] ਇਹ ਤਾਂ ਇੱਥੇ ਲੰਮੀ ਪਈ ਹੈ, ਮਰਨ ਕਿਨਾਰੇ! ਕੀ ਮੈਂ ਆਪਣੇ ਚਾਕੂ ਖੋਭਾਂ ਇਦੇ 'ਚ ?"

ਸਾਰੀ ਸਥਿਤੀ ਸਮਝਦਿਆਂ ਸਾਰ ਹੀ ਜ਼ਿਲ੍ਹਾ ਅਧਿਕਾਰੀ ਖ਼ੁਸ਼ੀ ਵਿਚ ਰੌਲਾ ਪਾਉਣ ਲੱਗਾ ਹੁਰਰਾਅ ਅਤੇ ਖ਼ੁਸ਼ੀ ਨਾਲ ਦਾਦਾ ਨੂੰ ਜੱਫੀ ਪਾ ਲਈ। ਦਾਦਾ

---

1. ਯਰੋਪੀਆਂ ਨੂੰ ਆਮ ਤੌਰ 'ਤੇ 'ਰਾਜਾ' ਹੀ ਕਿਹਾ ਜਾਂਦਾ ਸੀ।
2. ਭਾਵ "ਮਾਲਿਕ"

ਵੀ ਥੋੜ੍ਹੇ ਭਾਵੁਕ ਹੋ ਗਏ।

ਬੱਕਰੇ ਦੀ ਧੌਣ 'ਚੋਂ ਲਹੂ ਵੱਗ ਰਿਹਾ ਸੀ ਜਿਹਨੂੰ ਕੁਨਹੀਮੋਨੂੰ ਨੇ ਆਪਣੇ ਚਾਕੂ ਨਾਲ ਚੀਰ ਦਿੱਤਾ ਸੀ। ਕਿਤੇ ਉਹਦੇ ਤਿੱਖੇ ਨਹੁੰ ਜ਼ਖ਼ਮੀ ਨਾ ਕਰ ਦੇਣ, ਕੋਨਹੀਮੋਨੂੰ ਤੇ ਬੇਲਥਾ ਬੱਕਰੇ ਨੂੰ ਧਿਆਨ ਨਾਲ ਲੱਤਾਂ ਤੋਂ ਚੁੱਕੀ ਤੁਰੇ ਆ ਰਹੇ ਸਨ।

ਜ਼ਿਲ੍ਹਾ ਅਧਿਕਾਰੀ ਨੇ ਆਪਣੀ ਦੁਨਾਲੀ ਬੰਦੂਕ ਦਾਦਾ ਨੂੰ ਦੇਂਦਿਆਂ ਕਿਹਾ 'ਇਹ ਲਾਇਸੈਂਸ ਸਹਿਤ', ਤੁਹਾਡੀ ਨਿਸ਼ਾਨੇਬਾਜ਼ੀ ਦੀ ਪ੍ਰਸੰਸਾ ਵਜੋਂ ਇਕ ਤੋਹਫ਼ਾ। ਮੈਂ ਅਜੇ ਤਕ ਅਜਿਹਾ ਨਿਸ਼ਾਨੇਬਾਜ ਨਹੀਂ ਦੇਖਿਆ ਜੋ ਤੁਹਾਡੇ ਬਰਾਬਰ ਹੋਵੇ। ਤੁਹਾਡੀ ਸਫ਼ਲਤਾ ਦੀ ਕਾਮਨਾ ਕਰਦਾ ਹਾਂ।" ਉਸ ਨੇ ਇਹ ਵੀ ਐਲਾਨ ਕੀਤਾ ਕਿ ਜੇ ਕੋਈ ਬਿਨਾਂ ਕਿਸੇ ਅਪਰਾਧੀ ਪਿਛੋਕੜ ਵਾਲਾ ਬੰਦਾ ਬੰਦੂਕ ਚਾਹੁੰਦਾ ਹੈ, ਤਾਂ ਉਹ ਦਾਦਾ ਦੀ ਆਗਿਆ ਨਾਲ ਅਰਜ਼ੀ ਦੇਵੇ, ਉਸ ਨੂੰ ਉਸ ਵੇਲੇ ਹੀ ਲਾਇਸੈਂਸ ਦੇ ਦਿੱਤਾ ਜਾਵੇਗਾ।" ਇਹ ਸੁਣਦਿਆਂ ਹੀ ਹਰ ਕਿਸੇ ਦੀ ਖ਼ੁਸ਼ੀ ਦੀ ਕੋਈ ਸੀਮਾ ਨਾ ਰਹੀ।

"ਅਸੀਂ ਤਾਂ ਸਚਮੁੱਚ ਹੀ ਸ੍ਰੀਮਾਨ ਦੀ ਮਹਾਨ ਦਇਆ ਲਈ ਪਹਿਲਾਂ ਹੀ ਧੰਨਵਾਦੀ ਹਾਂ, ਦਾਦਾ ਨੇ ਕਿਹਾ। ਅਸੀਂ ਹੁਣ ਦਿਨ ਨੂੰ ਵਿਦਾ ਕਹਿ ਸਕਦੇ ਹਾਂ ਕਿਉਂਕਿ ਅਸੀਂ ਪਹਿਲਾਂ ਹੀ ਕਾਫ਼ੀ ਸ਼ਿਕਾਰ ਕਰ ਲਿਆ ਹੈ। ਹੁਣ ਰਿਵਾਜ ਅਨੁਸਾਰ ਸਾਨੂੰ ਜੰਗਲੀ ਰੂਹਾਂ ਨੂੰ ਭੋਜਨ ਕਰਾਉਣਾ ਚਾਹੀਦਾ ਹੈ ਵਰਨਾ ਅਸਾਂ ਨੂੰ ਉਨ੍ਹਾਂ ਦੇ ਕੋਪ ਦੇ ਭਾਗੀ ਹੋਣਾ ਪਵੇਗਾ। ਜ਼ਿਲ੍ਹਾ ਅਧਿਕਾਰੀ ਨੇ ਇਸ 'ਤੇ ਥੋੜ੍ਹੀ ਖਿੱਲੀ ਉਡਾਈ, ਪਰ ਆਲੇ -ਦੁਆਲੇ ਜੁੜੇ ਲੋਕਾਂ ਵਿਚ ਕੋਈ ਵੀ ਨਾ ਸੁਣ ਸਮਝ ਸਕਿਆ। ਕਿਉਂਕਿ ਜ਼ਿਆਦਾਤਰ ਸ਼ਿਕਾਰੀਆਂ ਨੇ ਦਾਦਾ ਦੇ ਵਿਚਾਰ ਨਾਲ ਸਹਿਮਤੀ ਪ੍ਰਗਟਾਈ ਤਾਂ ਜ਼ਿਲ੍ਹਾ ਅਧਿਕਾਰੀ ਨੂੰ ਨਰਮ ਪੈਣਾ ਪਿਆ।

ਰਿਵਾਜ਼ ਅਨੁਸਾਰ ਸ਼ਿਕਾਰ ਜਾਨਵਰਾਂ ਨੂੰ ਉੱਤਰ ਦੱਖਣ ਦਿਸ਼ਾ ਵਿਚ ਢੇਰੀ ਕੀਤਾ ਗਿਆ। ਤਾੜੀ ਤੇ ਖਜੂਰਾਂ ਦੇ ਪੱਤਿਆ ਨੂੰ ਭੁੰਜੇ ਵਿਛਾਇਆ ਗਿਆ ਤੇ ਉਸ ਦੇ ਉੱਤੇ ਸੁੱਕੀ ਲੱਕੜੀ ਦੇ ਮੋਛੇ ਰੱਖੇ ਗਏ। ਤੱਦ ਅਜਾਕੱਲਾ (ਮੀਟ ਵੰਡੀ ਦਾ ਅਨੁਸ਼ਠਾਨ) ਸ਼ੁਰੂ ਹੋਇਆ। ਡੋਲਾ ਪੁਜਾਰੀ ਨੇ ਜੰਗੀ ਰੂਹਾਂ ਨੂੰ ਪ੍ਰਾਰਥਨਾ ਕੀਤੀ ਤੇ ਫਿਰ ਜ਼ਿਲ੍ਹਾ ਅਧਿਕਾਰੀ ਵਲੋਂ ਮਾਰੇ ਗਏ ਸੂਰ ਨੂੰ ਮੋਛਿਆਂ 'ਤੇ ਰੱਖਿਆ। ਤੱਦ ਉਸ ਨੇ ਆਪਣਾ ਛੋਟਾ ਚਾਕੂ ਸੂਰ ਦੀ ਧੌਣ 'ਤੇ ਰੱਖਿਆ ਤੇ ਐਲਾਨ ਕੀਤਾ। "ਅਜਾਕੱਲਾ ਆਰੰਭੀ ਜਾਏ।" ਲਾਗੇ ਖੜੇ ਬੇਲਥਾ ਨੇ ਸੂਰ ਦੇ ਮੋਟੇ ਪਿੱਛਲੇ ਪੱਟਾਂ ਨੂੰ ਚੀਰਨ ਤੋਂ ਪਹਿਲਾਂ ਹੀ ਆਪਣੇ ਚਾਕੂ ਦੀ ਧਾਰ ਤੇਜ਼ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਇਹ ਕੰਮ ਏਨੀ ਪ੍ਰਬੀਨਤਾ ਨਾਲ ਆਰੰਭਿਆ, ਜਿਵੇਂ ਉਹ ਇਸ ਕੰਮ ਵਿਚ ਬਹੁਤ ਹੀ ਨਿਪੁੰਨ ਹੋਵੇ। ਇਕ ਵਾਰ ਵੀ ਜਾਨਵਰ ਦੀ ਹੱਡੀ ਨੂੰ ਛੋਹੇ ਬਿਨਾਂ, ਕਿਸੇ ਸਿੱਖੇ ਕਾਰੀਗਰ ਵਾਂਗ ਉਸ ਆਪਣੇ ਚਾਕੂ ਨਾਲ ਮਾਸ ਦੀਆਂ ਬੋਟੀਆਂ ਕੱਟ ਮਾਰੀਆਂ। ਬੜੇ ਤਰੀਕੇ

ਨਾਲ ਉਸ ਸੂਰ ਦੇ ਸਰੀਰ ਦੇ ਅਲੱਗ-ਅਲੱਗ ਟੁੱਕੜੇ ਵੱਢਣੇ ਸ਼ੁਰੂ ਕੀਤੇ। ਅੰਤ ਉਸ ਨੇ ਸਿਰ ਨੂੰ ਧੌਣ ਨਾਲੋਂ ਇੰਜ ਅਲਗ ਕੀਤਾ ਕਿ ਜ਼ਿਲ੍ਹਾ ਅਧਿਕਾਰੀ ਤੇ ਉਸ ਦੇ ਮਿੱਤਰ ਪ੍ਰਸੰਸਾ ਕਰਨੋਂ ਨਾ ਰਹਿ ਸਕੇ। ਤਦ ਧੌਣ ਨੂੰ ਥੋੜ੍ਹਾ ਜਿਹਾ ਚੀਰਾ ਦੇਣ ਮਗਰੋਂ ਬੇਲਥਾ ਨੇ ਬੜੇ ਸਲੀਕੇ ਨਾਲ ਸੂਰ ਦੀ ਸਾਰੀ ਚਮੜੀ ਲਾਹ ਮਾਰੀ। ਇਸੇ ਤਰ੍ਹਾਂ ਹੀ ਉਸ ਨੇ ਬੜੀ ਮਹਾਰਤ ਤੇ ਸੁਥਰੇ ਢੰਗ ਨਾਲ ਰੀੜ੍ਹ ਤੇ ਵੱਖੀਆਂ ਨੂੰ ਅਲਗ ਕਰਨ ਤੋਂ ਪਹਿਲਾਂ ਆਂਦਰਾਂ, ਕਲੇਜਾ ਤੇ ਹੋਰ ਅੰਗ ਕੱਢ ਦਿੱਤੇ। ਸਾਰੇ ਅੰਗਾਂ ਨੂੰ ਤਰੀਕੇ ਨਾਲ ਵੱਖ-ਵੱਖ ਕਰਨ ਬਾਅਦ ਉਸ ਆਪਣੀ ਪਤਨੀ ਚੋਮੂੰ ਨੂੰ ਹਾਕ ਮਾਰੀ ਜੋ ਜੰਮੇ ਲਹੂ[1] ਨੂੰ 'ਕੱਠਾ ਕਰ ਰਹੀ ਸੀ। ਉਸ ਨੇ ਆਂਦਰਾਂ ਇਕੱਠੀਆਂ ਕੀਤੀਆਂ ਤੇ ਸਾਫ਼ ਕਰਨ ਲਈ ਲਾਗਲੀ ਨਦੀ 'ਤੇ ਚਲੀ ਗਏ। ਅਜਾਕੱਲ੍ਹਾ ਕਰਨ ਵਾਸਤੇ ਆਂਦਰਾਂ ਤੇ ਜੰਮਿਆ ਲਹੂ ਬੇਲਥਾ ਨੂੰ ਇਨਾਮ ਵਜੋਂ ਮਿਲੇ।

ਦਾਦਾ ਨੇ ਜ਼ਿਲ੍ਹਾ ਅਧਿਕਾਰੀ ਨੂੰ ਉਸ ਵਲੋਂ ਮਾਰੇ ਗਏ ਸੂਰ ਵਿਚੋਂ ਆਪਣਾ ਹਿੱਸਾ ਲੈਣ ਵਾਸਤੇ ਕਿਹਾ। ਜ਼ਿਲ੍ਹਾ ਅਧਿਕਾਰੀ ਆਪਣੇ ਹਿੱਸੇ ਬਾਰੇ ਨਹੀਂ ਸੀ ਸਮਝ ਪਾ ਰਿਹਾ। ਉਸ ਨੂੰ ਦੱਸਿਆ ਗਿਆ ਕਿ "ਤੁਹਾਡਾ ਹਿੱਸਾ ਸੂਰ ਦਾ ਸੱਜਾ ਪਾਸਾ, ਰੀੜ੍ਹ ਅਤੇ ਸਿਰ ਹੈ।" ਬਾਕੀ ਬਚਦੇ ਹਿੱਸੇ ਵਿਚੋਂ ਵੀ ਤੁਹਾਡੀ ਬੰਦੂਕ ਲਈ ਵੀ ਹਿੱਸਾ ਕੱਢਿਆ ਜਾਵੇਗਾ।

ਹੈਰਾਨੀ ਤੇ ਗੁੱਸੇ ਵਿਚ ਜ਼ਿਲ੍ਹਾ ਅਧਿਕਾਰੀ ਨੇ ਦ੍ਰਿੜ੍ਹਤਾ ਨਾਲ ਕਿਹਾ, "ਜੇ ਕਰ ਜਿਸ ਨੇ ਸੂਰ ਮਾਰਿਆ ਹੈ ਉਹ ਏਨਾਂ ਵੱਡਾ ਹਿੱਸਾ ਲੈ ਲਵੇਗਾ, ਤਾਂ ਫਿਰ ਉਨ੍ਹਾਂ ਢੋਲੀਆਂ ਨੂੰ ਕੀ ਮਿਲੇਗਾ, ਜਿਨ੍ਹਾਂ ਨੂੰ ਜਾਨਵਰਾਂ ਨੂੰ ਉਨ੍ਹਾਂ ਦੀਆਂ ਛੁਪਣਗਾਹਾਂ 'ਚੋਂ ਕੱਢਣ ਲਈ ਏਨੀਆਂ ਮੁਸੀਬਤਾਂ ਉਠਾਉਣੀਆਂ ਪਈਆਂ? ਇਹ ਸਹੀ ਨਹੀਂ ਹੈ। ਇਸੇ ਲਈ ਉਹ ਤੁਹਾਡੇ ਨਾਲ ਜੱਕੋਤੱਕੀ ਵਿਚ ਸ਼ਿਕਾਰ ਕਰਨ ਜਾਂਦੇ ਨੇ। ਮੈਂ ਤੁਹਾਡਾ ਪ੍ਰਾਹੁਣਾ ਹਾਂ ਤੇ ਤੁਹਾਡੀ ਆਗਿਆ ਨਾਲ ਮੈਂ ਬਹੁਤ ਥੋੜ੍ਹਾ ਮਾਸ ਹੀ ਮੰਗਲੋਰ ਲੈ ਜਾਵਾਂਗਾ। ਬਾਕੀ ਬਚਿਆ ਮਾਸ ਕਿਉਂਕਿ ਸਾਂਝੇ ਯਤਨਾਂ ਦਾ ਫਲ ਹੈ ਇਸ ਲਈ ਬਰਾਬਰ ਮਿਕਦਾਰ ਵਿਚ ਸਾਰਿਆਂ ਵਿਚ ਵੰਡ ਦਿੱਤਾ ਜਾਵੇ।

ਇਹ ਸ਼ਬਦ ਸੁਣਦਿਆਂ ਹੀ ਢੋਲੀ ਖ਼ੁਸ਼ ਹੋ ਗਏ ਤੇ ਜਿੱਤ ਦੇ ਰੌਅ ਵਿਚ ਵੱਡੇਰਿਆਂ ਵੱਲ ਝਾਕਣ ਲੱਗੇ, ਜਿੱਦਾਂ ਉਨ੍ਹਾਂ 'ਤੇ ਧੋਖਾਧੜੀ ਦਾ ਦੋਸ਼ ਮੜ੍ਹ ਰਹੇ ਹੋਣ। ਡੋਲਾ ਮੰਨ ਤਾਂ ਗਿਆ ਪਰ ਉਸ ਜ਼ਿਲ੍ਹਾ ਅਧਿਕਾਰੀ ਨੂੰ ਅਰਜ਼ ਕੀਤੀ ਕਿ ਰਿਵਾਜਨ, ਚਿੰਨ੍ਹ ਮਾਤਰ ਉਸ ਦੇ ਹਿੱਸੇ 'ਚੋਂ ਸਵੀਕਾਰ ਕਰਨ। ਸ੍ਰੀਮਾਨ ਗਾਉਨ ਬੜੀ ਗੰਭੀਰਤਾ ਨਾਲ ਉੱਠੇ, ਮਾਸ ਦੇ ਢੇਰ ਕੋਲ ਗਏ ਤੇ ਇੰਜ ਹੱਥ ਲਾਇਆ ਜਿਵੇਂ ਉਨ੍ਹਾਂ ਮਾਸ

---

1. ਜੰਮਿਆ ਲਹੂ ਖਾਣਾ ਦੇਸ਼ ਦੇ ਸਿਰਫ਼ ਇਸ ਭਾਗ ਤੇ ਇਕ ਖ਼ਾਸ ਜਾਤੀ/ਬਰਾਦਰੀ ਵਿਚ ਹੀ ਪ੍ਰਚੱਲਤ ਹੈ।

ਲੈ ਲਿਆ ਹੋਵੇ। ਕਿਉਂਕਿ ਤਿੰਨ ਸੂਰ ਮਾਰੇ/ਵੱਢੇ ਸਨ, ਉਨ੍ਹਾਂ ਦੇ ਮਾਸ ਦਾ ਢੇਰ ਏਨਾਂ ਵੱਡਾ ਹੋ ਗਿਆ ਕਿ ਲਾਗੇ ਪਿਆ ਹਿਰਨ ਦਾ ਮਾਸ ਉਹਦੇ ਪਿੱਛੇ ਲੁੱਕ ਗਿਆ। ਖੁੱਲ੍ਹੇ ਮੂੰਹ ਨਾਲ ਮਰਿਆ ਪਿਆ ਹਿਰਨ ਚੋਮੂੰ ਦੇ ਪੈਰਾਂ ਲਾਗੇ ਪਿਆ ਸੀ ਅਤੇ ਕੁੱਤੇ ਲਾਲਚ ਵਿਚ ਜੀਭਾਂ ਲਮਕਾਈ ਆਪਣੀ ਵਾਰੀ ਦੀ ਉਡੀਕ ਕਰ ਰਹੇ ਸਨ।

ਬੱਕਰੇ ਦਾ ਮੀਟ ਬਣਾਉਣ 'ਚ ਰੁੱਝੇ ਕੁਨਹੀਮੋਨੂੰ ਨੂੰ ਥੋੜ੍ਹਾ ਸ਼ੱਕ ਹੋ ਗਿਆ ਕਿ ਉਹਦਾ ਮੀਟ ਹਰਾਮ ਹੋ ਜਾਵੇਗਾ, ਜੇ ਕਿਤੇ ਬਾਕੀ ਮਾਸ ਨਾਲ ਰਲਾ ਦਿੱਤਾ ਗਿਆ। ਉਹ ਉਸੇ ਵੇਲੇ ਬੱਕਰੇ ਦਾ ਮੀਟ ਲੈ ਘਰ ਚਲਾ ਲਿਆ ਕਿ ਕਿਤੇ ਸੂਰ ਦੇ ਮਾਸ 'ਚ ਨਾ ਰਲਾ ਦਿੱਤਾ ਜਾਵੇ। ਕਿਸੇ ਨੇ ਉਸ ਨੂੰ ਬੱਕਰਾ ਲੈ ਜਾਣੋ ਰੋਕਿਆ ਨਹੀਂ। ਮੁਰਗੀ ਬਦਲੇ ਕੂੰਜ ਕੌਣ ਚਾਹੇਗਾ? ਜਦੋਂ ਉਥੇ ਢੇਰਾਂ ਦੇ ਢੇਰ ਸੂਰ ਦਾ ਮਾਸ ਪਿਆ ਹੋਵੇ, ਤਾਂ ਕੋਈ ਵੀ ਛੋਟੇ ਬੱਕਰੇ ਦਾ ਖੁੱਸ ਜਾਣਾ ਮਨ ਨੂੰ ਨਹੀਂ ਲਾਏਗਾ। ਮੈਂ ਜਾਣਦਾ ਸਾਂ ਕਿ ਬੇਲਥਾ ਹਿਰਨ ਸਾਡੇ ਘਰ ਲੈ ਜਾਵੇਗਾ ਅਤੇ ਬਦਲੇ ਵਿਚ ਮੇਰੀ ਮਾਂ ਤੇ ਦਾਦੀ ਕੋਲੋਂ ਆਪਣੇ ਹਿੱਸੇ ਦਾ ਸੂਰ ਪਕਾਉਣ ਲਈ ਮਸਾਲੇ ਲਵੇਗਾ। ਘਰਾਂ 'ਚ ਔਰਤਾਂ ਸੂਰਨੀਆਂ ਦਾ ਮਾਸ ਨਹੀਂ ਖਾਂਦੀਆਂ ਸਨ।

ਜੰਗਲੀ ਰੂਹਾਂ ਨੂੰ ਚੜ੍ਹਾਉਣ ਲਈ ਸੂਰ ਦਾ ਮਾਸ ਬਣਾਉਣ ਵਾਸਤੇ ਲਾਗਲੇ ਘਰੋਂ ਭਾਂਡੇ ਲਿਆਂਦੇ ਗਏ। ਤਿੰਨੇ ਵੱਡੇ ਪੱਥਰਾਂ ਦੇ ਸਿਲਵੱਟੇ 'ਤੇ ਪੀਸਿਆ ਗਿਆ। ਅੱਗ ਬਾਲੀ ਗਈ। ਡੋਲਾ ਨੂੰ ਖੁੱਲ੍ਹੇ ਦਿਲ ਨਾਲ ਮਾਸ ਵਿਚ ਕਾਲੀ ਮਿਰਚ ਦਾ ਪਲੇਥਣ ਰਲਾਉਂਦਿਆਂ ਦੇਖ ਜ਼ਿਲ੍ਹਾ ਅਧਿਕਾਰੀ ਹੈਰਾਨ ਸੀ ਕਿ ਬਰਾਬਰ ਮਿਕਦਾਰ ਦੇ ਬਿਨਾਂ ਲੂਣ ਮਿਰਚ ਦੇ ਜਿਹੜਾ ਵੀ ਇਹ ਖਾਏਗਾ ਉਹੀ ਥੁੱਕੇਗਾ। ਪਰ ਡੋਲਾ ਨੇ ਉਹਨੂੰ ਦਿਲਾਸਾ ਦਿੱਤਾ, ਸ੍ਰੀਮਾਨ ਜ਼ਰਾ ਮਾਸ ਪੱਕਣ ਦਿਉ ਤੇ ਰੂਹਾਂ ਇਸ ਨੂੰ ਖ਼ੁਸ਼ੀ-ਖ਼ੁਸ਼ੀ ਸਵੀਕਾਰ ਕਰ ਲੈਣ, ਫਿਰ ਇਹ ਆਪੇ ਹੀ ਸੁਆਦ ਹੋ ਜਾਵੇਗਾ। ਸ਼ਿਕਾਰ ਕੀਤਾ ਮਾਸ ਹਮੇਸ਼ਾ ਹੀ ਪਹਿਲਾਂ ਰੂਹਾਂ ਨੂੰ ਚੜ੍ਹਾਉਣਾ ਚਾਹੀਦਾ ਹੈ।" ਪਰ ਪ੍ਰਾਹੁਣਿਆਂ ਨੇ ਬੇਯਕੀਨੀ 'ਚ ਸਿਰ ਮਾਰੇ।

ਜੰਗਲੀ ਰੂਹਾਂ ਦੇ ਪੰਡਤ ਚੇਨਾ ਗੌਵੜਾ ਨੇ ਕਾਫ਼ੀ ਮਾਤਰਾ ਵਿਚ ਬਹੁਤ ਸਾਰੇ ਮਾਸ ਵਿਚ ਲੂਣ ਭੋਰਿਆ ਅਤੇ ਵੱਡੇ ਸੋਟੇ ਨਾਲ ਇਸ ਨੂੰ ਰਲਾ ਦਿੱਤਾ। ਡੋਲਾ ਨੇ ਉਸ ਦਾ ਭਾਂਡਾ ਅੱਗ ਉਤੇ ਰੱਖਣ ਵਿਚ ਮਦਦ ਕੀਤੀ। ਗੌਵੜਾ ਨੇ ਆਪਣੇ ਹੱਥਾਂ ਦਾ ਬੁੱਕ ਬਣਾ ਕੇ ਮੀਟ ਵਿਚ ਮਸਾਲੇ ਪਾਉਣ ਦੇ ਅੰਦਾਜ਼ ਵਿਚ ਕਿਹਾ, ਇਹ ਪਾਣੀ ਤੇ ਇਹ ਜੀਰਾ। ਜਿਵੇਂ ਕਿ ਹੋਣਾ ਹੀ ਸੀ ਸਾਰੇ ਪ੍ਰਾਹੁਣੇ ਇਸ ਤਮਾਸ਼ੇ 'ਤੇ ਮੁਸਕਰਾ ਰਹੇ ਸਨ। ਥੋੜ੍ਹੀ ਦੇਰ ਮਗਰੋਂ ਹੀ ਅਸੀਂ ਮਾਸ ਦੇ ਪੱਕਣ ਦਾ ਤਾਲ ਸੁਣਨ ਲੱਗੇ। ਗੌਵੜਾ ਬਾਰ-ਬਾਰ ਇਸ ਵਿਚ ਘੋਟਾ ਫੇਰ ਰਿਹਾ ਸੀ। ਸ਼ਾਮ ਦੇ ਚਾਰ ਵੱਜ ਚੁੱਕੇ ਸਨ, ਨਾ ਦੁਪਹਿਰ ਦੀ ਰੋਟੀ ਤੇ ਨਾ ਕੋਈ ਕਾਫ਼ੀ ਆਦਿ ਮਿਲਣ ਕਾਰਣ ਹਰ

ਕੋਈ ਭੁੱਖ ਨਾਲ ਮਰ ਰਿਹਾ ਸੀ। ਕੁਝ ਨੇ ਤਾਂ ਲਾਗਲੇ ਬਾਗ਼ ਵਿਚ ਕੇਲੇ ਦੇ ਪੱਤੇ ਤੋੜ ਕੇ, ਭੁੰਜੇ ਵਿਛਾ ਦਿੱਤੇ ਤਾਂ ਕਿ ਰੂਹਾਂ ਨੂੰ ਮਾਸ ਚੜ੍ਹਾਅ ਸਕਣ। ਪੱਕ ਰਹੇ ਮਾਸ ਦੀ ਮਹਿਕ ਦੱਸ ਰਹੀ ਸੀ ਕਿ ਇਹ ਹੁਣ ਪੱਕ ਗਿਆ ਹੈ ਤੇ ਖਾਣ ਲਈ ਤਿਆਰ ਹੈ। ਜਦੋਂ ਗੌਵੜਾ ਨੇ ਅੱਗ ਤੋਂ ਭਾਂਡਾ ਚੁੱਕਿਆ, ਤਾਂ ਜ਼ਿਲ੍ਹਾ ਆਧਿਕਾਰੀ ਨੇ ਉਸ ਵਿਚ ਕਾਫ਼ੀ ਮਾਤਰਾ ਵਿਚ ਤਰੀ ਦੇਖੀ। ਏਨੀਂ ਤਰੀ ਕਿਥੋਂ ਆ ਗਈ ਜਦੋਂ ਕਿ ਇਸ ਵਿਚ ਭੋਰਾ ਵੀ ਪਾਣੀ ਨਹੀਂ ਪਾਇਆ। ਸ੍ਰੀਮਾਨ ਗਾਉਨ ਹੈਰਾਨ ਸੀ। ਅਸੀਂ ਸਾਰੇ ਖ਼ੁਸ਼ ਸਾਂ ਕਿ ਇਨ੍ਹਾਂ ਫਿਰੰਗੀਆਂ ਨੇ ਸਾਡੇ ਰੂਹਾਂ 'ਤੇ ਵਿਸ਼ਵਾਸ ਨੂੰ ਮੰਨ ਲਿਆ ਹੈ। ਸਪੱਸ਼ਟ ਸੀ ਕਿ ਪੌਡੂਆਂ ਨੇ ਆਪਣੇ ਅਨੁਭਵ ਨਾਲ ਇਹ ਜਾਣ ਲਿਆ ਸੀ ਕਿ ਜੇ ਲੂਣ ਤੇ ਮਾਸ ਦੋਵੇਂ ਪਕਾਏ ਜਾਣ ਤਾਂ ਤਰੀ ਨੇ ਬਣਨਾ ਹੀ ਹੈ। ਡੋਲਾ ਨੇ ਸੋਲ੍ਹਾਂ ਕੇਲੇ ਦੇ ਪੱਤੇ ਸਾਫ਼ ਕੀਤੇ ਤੇ ਭੁੰਜੇ ਇਕ ਘੇਰੇ ਵਿਚ ਵਿਛਾਅ ਦਿੱਤੇ। ਹਰੇਕ ਉਤੇ ਤਿੰਨ-ਤਿੰਨ ਵਾਰ ਮਾਸ ਵਰਤਾਇਆ। ਪਟੇਲ (ਮੇਰੇ ਦਾਦਾ) ਨੂੰ ਕੁਝ ਜੰਗਲੀ ਫੁੱਲ ਦਿੱਤੇ ਅਤੇ ਤਦ ਸਾਨੂੰ ਕਿਹਾ ਕਿ ਪ੍ਰਾਰਥਨਾ ਲਈ ਉੱਠ ਖੜ੍ਹੇ ਹੋਵੋ।

ਪ੍ਰਾਹੁਣਿਆਂ ਦੇ ਹੱਥਾਂ 'ਤੇ ਫੁੱਲ ਧਰਦਿਆਂ ਦਾਦਾ ਨੇ ਬੇਨਤੀ ਕੀਤੀ ਕਿ ਡੋਲਾ ਪੁਜਾਰੀ ਦੀ ਪ੍ਰਾਰਥਨਾ ਵਿਚ ਸ਼ਾਮਿਲ ਹੋਣ, "ਜੋ ਸੂਰ ਅਸਾਂ ਮਾਰਿਆ ਏ, ਹੋ ਸਕਦਾ ਹੈ ਪਹਿਲਾ ਕਦੀ ਜ਼ਖ਼ਮੀ ਹੋਇਆ ਹੋਵੇ 'ਤੇ ਸੜ ਰਿਹਾ ਹੋਵੇ। ਜੋ ਮਾਸ ਤੈਨੂੰ ਚੜ੍ਹਾਇਆ ਗਿਆ ਏ, ਹੋ ਸਕਦਾ ਏ ਗੰਦਾ ਹੋਵੇ। ਸਾਡੇ ਕੁਝ ਕੰਮ ਮਾੜੇ ਹੋ ਵੀ ਸਕਦੇ ਨੇ। ਤਾਂ ਵੀ ਅਸੀਂ ਬੜੇ ਹਿੱਤ ਤੇ ਭੈਅ ਨਾਲ ਇਹ ਚੜ੍ਹਾਇਆ ਹੈ। ਇਹ ਹੁਣ ਤੇਰੇ 'ਤੇ ਹੈ ਕਿ ਤੂੰ ਸਾਡੀਆਂ ਭੁੱਲਾਂ ਬਖ਼ਸ਼ ਦੇਵੇਂ 'ਤੇ ਸਾਡਾ ਚੜ੍ਹਾਵਾ ਸਵੀਕਾਰ ਕਰੇਂ। ਸਾਡੇ ਉਤੇ ਦਇਆ ਕਰ ਅਤੇ ਭਵਿੱਖ ਵਿਚ ਜੰਗਲ ਵਿਚ ਆਉਣ ਵਾਲੀਆਂ ਪੀੜਾਂ ਤੇ ਖ਼ਤਰਿਆਂ ਤੋਂ ਸਾਡੀ ਰੱਖਿਆ ਕਰ।" ਇਹ ਪ੍ਰਾਰਥਨਾ ਨਾਲ ਹੀ ਉਸ ਚੜ੍ਹਾਵੇ ਵਾਲੇ ਮਾਸ 'ਤੇ ਫੁੱਲ ਚੜ੍ਹਾਏ ਤੇ ਜ਼ਮੀਨ 'ਤੇ ਡੰਡਵਤ ਹੋ ਗਿਆ। ਹੋਰਾਂ ਸਾਰਿਆਂ ਵੀ ਇਉਂ ਹੀ ਕੀਤਾ, ਚੜ੍ਹਾਵੇ ਲਈ ਝੁਕੇ 'ਤੇ ਪਿਛਾਂਹ ਮੁੜ ਗਏ।

"ਦੇਖੋ"! ਉਥੇ ਮੱਛਰ ਹਾਥੀ ਨਾਲ ਖਿੱਚਿਆ ਜਾਈ ਜਾ ਰਿਹਾ ਐ," ਕੋਈ ਉੱਚੀ ਦੇਣੀ ਬੋਲਿਆ ਤੇ ਸਾਰਿਆਂ ਦਾ ਧਿਆਨ ਉਧਰ ਗਿਆ। ਇਹ ਇਕ ਚਾਲ, ਦਾਅਪੇਚ 'ਤੋਂ ਵੱਧ ਕੁਝ ਨਹੀਂ ਸੀ ਕਿ ਜੰਗਲੀਂ ਰੂਹਾਂ ਬਗੈਰ ਕਿਸੇ ਨੂੰ ਦਿੱਸਿਆਂ, ਖੁੱਲ੍ਹੇ ਰੂਪ ਵਿਚ ਜੰਗਲ ਤੋਂ ਬਾਹਰ ਆਉਣ ਤੇ ਚੜ੍ਹਾਵਾ ਸਵੀਕਾਰ ਕਰਨ। ਉਸ ਤੋਂ ਬਾਅਦ ਚੜ੍ਹਾਵੇ 'ਤੇ ਥੋੜ੍ਹਾ ਪਾਣੀ ਤਰੌਂਕਣ ਉਪਰੰਤ, ਪਹਿਲੇ ਪੱਤੇ 'ਤੇ ਪਿਆ ਮਾਸ, ਦਾਦਾ ਨੂੰ ਸਨਮਾਨ ਵਜੋਂ ਦਿੱਤਾ ਗਿਆ, ਕਿਉਂਕਿ ਉਨ੍ਹਾਂ ਹੀ ਸਭ ਤੋਂ ਪਹਿਲਾਂ ਜਾਨਵਰ ਨੂੰ ਗੋਲੀ ਨਾਲ ਮਾਰਿਆ ਸੀ। ਜਿੰਨੀ ਨਿਮਰਤਾ ਨਾਲ ਉਨ੍ਹਾਂ ਨੇ ਸਨਮਾਨ ਸਵੀਕਾਰ ਕੀਤਾ, ਉਸ ਤੋਂ ਲੱਗਦਾ ਸੀ ਕਿ ਉਹ ਬੜਾ ਰੱਬ ਤੋਂ ਡਰਨ ਵਾਲੇ

ਬੰਦੇ ਨੇ। ਦੂਜਾ ਹਿੱਸਾ ਜ਼ਿਲ੍ਹਾ ਅਧਿਕਾਰੀ ਲਈ ਸੀ, ਜਦ ਕਿ ਬਾਕੀ ਬਚਿਆ ਪ੍ਰਾਹੁਣਿਆਂ ਤੇ ਡੋਲਾ ਲਈ ਸੀ।

ਦਾਦਾ ਨੇ ਤਦ ਪ੍ਰਾਹੁਣਿਆਂ ਨੂੰ ਅਰਜ਼ ਕੀਤੀ ਕਿ ਖਾਣਾ ਆਰੰਭ ਕਰਨ, ਪਰ ਪ੍ਰਾਹੁਣਿਆਂ ਵਿਚੋਂ ਕੋਈ ਵੀ ਵਰਤਾਏ ਮੀਟ ਦੀ ਗੁਣਤਾ ਤੋਂ ਡਰਦਿਆਂ ਹਿੱਲਿਆ ਤੱਕ ਨਾ। ਫਿਰ ਵੀ ਦੂਜਿਆਂ ਦੇ ਹੱਥਾਂ ਵਿਚ ਜਿਹੋ ਜਿਹਾ ਵੀ ਪੱਤਾ ਆਇਆ, ਉਹਦਾ ਬੁੱਕ ਬਣਾਇਆ ਅਤੇ ਆਪਣਾ ਹਿੱਸਾ ਲੈਣ ਲਈ, ਚੜ੍ਹਾਈ ਕਰ ਦਿੱਤੀ। ਮੈਨੂੰ ਖ਼ਾਲੀ ਹੱਥ ਖੜ੍ਹੇ ਨੂੰ ਦੇਖ਼ 'ਗੋਰੇ ਰਾਜੇ' ਨੇ ਕਿਸੇ ਨੂੰ ਕਿਹਾ ਕਿ ਮੈਨੂੰ ਮੇਰਾ ਹਿੱਸਾ ਦੁਆਵੇ। ਜਦੋਂ ਕਿ ਪ੍ਰਾਹੁਣੇ ਅਜੇ ਵੀ ਝਿਜਕ ਰਹੇ ਸਨ, ਢੋਲੀ ਅਤੇ ਕਈ ਹੋਰ ਵਰਤਾਇਆ ਗਿਆ ਮਾਸ ਖਾਣ ਵਿਚ ਮਗਨ ਸਨ। ਜਦੋਂ ਹੀ ਮੈਨੂੰ ਮੇਰਾ ਹਿੱਸਾ ਮਿਲਿਆ ਮੈਂ ਇਕ ਬੋਟੀ ਆਪਣੇ ਮੂੰਹ ਵਿਚ ਪਾਈ। ਜਾਂ ਤਾਂ ਜੰਗਲੀ ਰੂਹਾਂ ਦੇ ਆਸ਼ੀਰਵਾਦ ਕਾਰਣ ਜਾਂ ਮੇਰੀ ਭੁੱਖ ਕਾਰਣ ਮਾਸ ਏਨਾਂ ਸੁਆਦ ਲੱਗਿਆ ਕਿ ਇਕ ਬੋਟੀ ਤੋਂ ਬਾਅਦ ਦੂਜੀ ਬੋਟੀ ਹੱਥਾਂ ਨਾਲ ਮੂੰਹ ਵਿਚ ਪਾਉਣ ਲੱਗਾ। ਜ਼ਿਲ੍ਹਾ ਅਧਿਕਾਰੀ ਨੇ ਵੀ ਇਉਂ ਹੀ ਕੀਤਾ। ਉਹਦੀ ਸ਼ੁਰੂਆਤੀ ਝਿਜਕ ਛੇਤੀ ਹੀ ਮੁੱਕ ਗਈ ਅਤੇ ਉਹ ਬੜੇ ਸੁਆਦ ਨਾਲ ਖਾਣ ਲੱਗ ਪਿਆ। ਕਹਿੰਦੇ ਆ ਕਿ ਜੇ ਕਰ ਭੁੱਖ ਲੱਗੀ ਹੋਵੇ, ਤਾਂ ਸੁੱਕੀ ਸਣ ਵੀ ਬੜੀ ਸੁਆਦ ਲਗਦੀ ਹੈ। ਜਦੋਂ ਕਿ ਵਡੇਰੇ ਮੰਨ ਗਏ ਸਨ ਕਿ ਰੂਹਾਂ ਸ਼ਾਂਤ ਹੋ ਗਈਆਂ ਨੇ, ਢੋਲੀਆਂ ਤੇ ਹੋਰ ਨੌਕਰਾਂ ਨੇ ਬੜੇ ਧਿਆਨ ਨਾਲ ਸਾਰਿਆਂ ਦਾ ਹਿੱਸਾ ਅਲਗ-ਅਲਗ ਕਰ ਕੇ ਘਰਾਂ ਨੂੰ ਲਿਜਾਣ ਲਈ ਤਿਆਰ ਕੀਤਾ।

ਕਿਉਂਕਿ ਹਨੇਰਾ ਪੈਣਾ ਸ਼ੁਰੂ ਹੋ ਗਿਆ ਸੀ, ਜ਼ਿਲ੍ਹਾ ਅਧਿਕਾਰੀ ਨੇ ਕਿਹਾ ਕਿ ਸਾਰੇ ਮੇਰੇ ਬੰਗਲੇ 'ਤੇ ਅਗਲੇ ਦਿਨ ਦੇ ਸ਼ਿਕਾਰ ਦੀ ਯੋਜਨਾ ਬਣਾਉਣ ਲਈ ਚਲਣ। ਆਪਣੀਆਂ ਬੰਦੂਕਾਂ ਫੜ੍ਹੀ ਹਰ ਕੋਈ ਚਲਣ ਲਈ ਤਿਆਰ ਸੀ। ਜ਼ਿਲ੍ਹਾ ਅਧਿਕਾਰੀ ਨੇ ਆਪਣੀ ਬੰਦੂਕ ਚੁੱਕੀ ਤੇ ਦਾਦਾ ਨੂੰ ਕਿਹਾ, "ਸ੍ਰੀਮਾਨ ਕੋਰਾਗੱਪਾ ਰਾਏ, ਕੀ ਤੁਸੀਂ ਮੇਰਾ ਤੋਹਫਾ ਨਹੀਂ ਸਵੀਕਾਰ ਕਰੋਗੇ? ਅੱਜ ਤੋਂ ਇਹ ਤੁਹਾਡੀ ਹੋਈ।"

ਇਨ੍ਹਾਂ ਸ਼ਬਦਾਂ ਨਾਲ ਉਹਨੇ ਦਾਦਾ ਦੇ ਗਲ 'ਚ ਕਾਰਤੂਸਾਂ ਦੀ ਪੇਟੀ ਪਾਉਂਦਿਆਂ ਤੇ ਹੱਥ ਮਿਲਾਉਂਦਿਆਂ ਆਪਣੀ ਬੰਦੂਕ ਫੜ੍ਹਾ ਦਿੱਤੀ। ਮੈਂ ਅੱਜ ਵੀ ਇਸ ਭਾਵਪੂਰਤ ਦ੍ਰਿਸ਼ ਨੂੰ ਨਹੀਂ ਭੁੱਲ ਸਕਿਆ। ਦਾਦਾ ਦੇ ਇੱਕ ਹੱਥ ਵਿਚ ਪਹਿਲਾਂ ਹੀ ਇਕ ਬੰਦੂਕ ਸੀ, ਹੁਣ ਦੂਜੇ ਹੱਥ ਵਿਚ ਵੀ ਇਵੇਂ ਹੀ ਸੀ। ਨਿਰਸੰਦੇਹ ਕੋਨਹੀਮੇਨੂੰ ਉਥੇ ਕਿਤੇ ਵੀ ਨਹੀਂ ਦਿਖਾਈ ਦੇ ਰਿਹਾ ਸੀ। ਤਾਂ ਹੀ ਦਾਦਾ ਨੇ ਹਲਕੀ ਦੁਨਾਲੀ ਮੈਨੂੰ ਫੜਾਉਂਦਿਆਂ ਕਿਹਾ ਕਿ ਧਿਆਨ ਨਾਲ ਫੜ੍ਹੀ ਰੱਖਾਂ। ਕਿੰਨਾ ਅਭੁੱਲ ਦ੍ਰਿਸ਼ ਸੀ ਇਹ। ਸ਼ਾਇਦ ਦਾਦਾ ਨੇ ਬੰਦੂਕ ਦੇ ਨਾਲ-ਨਾਲ ਸ਼ਿਕਾਰ ਦੇ ਸਾਰੇ ਦਾਅ ਤੇ ਅਨੁਭਵ ਵੀ ਦੇ ਦਿੱਤੇ ਸਨ। ਇਹ ਉਹੋ ਪਲ ਸੀ ਜਦੋਂ ਮੈਂ ਨਿਸ਼ਚਾ ਕਰ ਲਿਆ ਸੀ ਕਿ ਮੈਂ ਉਨ੍ਹਾਂ ਵਾਂਗ

ਹੀ ਵੱਡਾ ਸ਼ਿਕਾਰੀ ਬਣਾਂਗਾ। ਹੌਲੀ-ਹੌਲੀ ਵਕਤ ਨਾਲ ਇਹ ਇੱਛਾ ਜਨੂਨ ਵਿਚ ਬਦਲ ਗਈ।

ਦਾਦਾ ਨੂੰ ਮਿਲੇ ਸਤਿਕਾਰ ਤੇ ਇਨਾਮ ਤੋਂ ਬਹੁਤ ਪ੍ਰਭਾਵਿਤ ਹੁੰਦਿਆਂ ਮੈਂ ਦਾਦਾ ਤੋਂ ਵੀ ਵੱਡਾ ਸ਼ਿਕਾਰੀ ਬਣਨ ਦੇ ਸੁਪਨੇ ਲੈਣ ਲੱਗਾ ਅਤੇ ਅਗਲੇ ਦਿਨ ਤੋਂ ਹੀ ਅਭਿਆਸ ਸ਼ੁਰੂ ਕਰਨ ਦਾ ਫ਼ੈਸਲਾ ਕਰ ਲਿਆ। ਵਾਪਸੀ ਯਾਤਰਾ ਵੇਲੇ ਜਦੋਂ ਕਿ ਵਡੇਰੇ ਜ਼ਿਲ੍ਹਾ ਅਧਿਕਾਰੀ ਦੀ ਖੁੱਲ੍ਹਦਿਲੀ ਤੇ ਦਾਦਾ ਦੀ ਨਿਪੁੰਨਤਾ ਬਾਰੇ ਵਿਚਾਰਾਂ ਕਰ ਰਹੇ ਸਨ, ਮੇਰਾ ਮਨ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਲੱਭਣ ਵਿਚ ਡੁੱਬਿਆ ਹੋਇਆ ਸੀ ਕਿ ਮੇਰੀ ਉਮਰ ਅਨੁਸਾਰ ਮੈਨੂੰ ਬੰਦੂਕ ਕਿੱਥੋਂ ਮਿਲ ਸਕਦੀ ਹੈ? ਬਾਰੂਦ ਤੇ ਕਾਰਤੂਸ ਕਿੱਥੋਂ ਮਿਲਣਗੇ? ਮੈਨੂੰ ਵਿਚਾਰਾਂ ਵਿਚ ਡੁੱਬਿਆ ਤੇ ਅੱਖਾਂ ਮੂੰਦੀ ਵੱਡੇਰਿਆਂ ਸੋਚਿਆ ਕਿ ਮੈਂ ਥੱਕਿਆ, ਭੁੱਖਾ ਤੇ ਨੀਂਦ ਨਾਲ ਭਰਿਆ ਹੋਇਆ ਹਾਂ। ਉਹ ਕਿੱਦਾ ਜਾਣ ਸਕਦੇ ਸਨ ਕਿ ਮੈਂ ਕੀ ਲੋਚ ਰਿਹਾ ਸਾਂ? ਤਦ ਅਚਾਨਕ ਮੈਨੂੰ ਯਾਦ ਆਇਆ ਕਿ ਸਾਡੀ ਇਕ ਤੁਪਕ ਤਬੇਲੇ ਵਿਚ ਰੱਖੀ ਹੋਈ ਹੈ। ਮੈਂ ਜਾਣਦਾ ਸਾਂ ਕਿ ਇਸ ਨੂੰ ਬਾਹਰ ਕੱਢ ਕੇ, ਵਰਤ ਕੇ ਬਿਨਾਂ ਕਿਸੇ ਦੇ ਜਾਣਿਆਂ, ਮੁੜ ਉਥੇ ਹੀ ਰੱਖਣਾ ਕੋਈ ਬਹੁਤੀ ਵੱਡੀ ਸਮੱਸਿਆ ਨਹੀਂ ਸੀ। ਪਰ ਤੱਦ ਮੈਂ ਇਹ ਵੀ ਜਾਣਦਾ ਸਾਂ ਕਿ ਅਗਰ ਪਿਤਾ ਜੀ ਇਹ ਜਾਣ ਗਏ, ਤਾਂ ਉਹ ਮੈਨੂੰ ਚੰਗਾ ਸਬਕ ਸਿਖਾਉਣਗੇ। ਮੇਰੇ ਕੋਲ ਅਜੇ ਵੀ ਦਾਦਾ ਦੇ ਬਾਰੂਦ ਦਾ ਝੋਲਾ ਸੀ। ਜਦੋਂ ਕਿ ਹੋਰ ਦੂਜੇ ਗੱਲਾਂ ਵਿਚ ਮਸਤ ਸਨ ਮੈਂ ਪੰਦਰ੍ਹਾਂ ਵੀਹ ਤੁਪਕ ਦੇ ਪੈਂਦੇ ਕੱਢੇ ਤੇ ਹੌਲੀ ਜਿਹੇ ਆਪਣੇ ਬੋਝੇ ਵਿਚ ਪਾ ਲਏ। ਗੱਡੇ ਦੀ ਖੜਖੜਾਹਟ 'ਚ ਮੈਂ ਫਾਸਫੋਰਸ ਦੇ ਪੀਪੇ ਦਾ ਢੱਕਣ ਖੋਲ੍ਹਿਆ, ਆਪਣੇ ਰੁਮਾਲ 'ਤੇ ਭੋਰਿਆ, ਰੁਮਾਲ ਤੈਅ ਕੀਤਾ ਤੇ ਆਪਣੀ ਜੇਬ ਵਿਚ ਛੁਪਾ ਲਿਆ। ਤਦ ਮੈਂ ਕੁਝ ਛੋਟੇ ਕਾਰਤੂਸ ਚੋਰੀ ਕੀਤੇ।

ਜਦੋਂ ਹੀ ਅਸੀਂ ਘਰ ਪਹੁੰਚੇ ਮੈਂ ਅੰਦਰਲੇ ਸਾਰਿਆਂ ਨੂੰ ਦਾਦਾ ਨੂੰ ਮਿਲੇ ਇਨਾਮ ਦੀ ਚੰਗੀ ਖ਼ਬਰ ਦੇਣ ਦੇ ਬਹਾਨੇ ਭੱਜ ਗਿਆ। ਮੇਰੀ ਉੱਭਰੀ ਤੇ ਭਰੀ ਜੇਬ 'ਤੇ ਸ਼ਕ ਪੈਦਾ ਹੋ ਜਾਵੇ ਤੇ ਐਂਵੇ ਕੋਈ ਬੇਤੁੱਕਾ ਸਵਾਲ ਪੁੱਛ ਬੈਠੇ, ਮੈਨੂੰ ਚੋਰੀ ਕੀਤੀਆਂ ਚੀਜ਼ਾਂ ਨੂੰ ਛੁਪਾਉਣ ਲਈ ਟਿਕਾਣਾ ਲੱਭਣਾ ਪੈਣਾ ਸੀ। ਮੈਂ ਸਾਰੀਆਂ ਘਟਨਾਵਾਂ ਨੂੰ ਜਿੰਨਾ ਹੋ ਸਕੇ ਓਨੀ ਛੇਤੀ ਮਨ ਹੀ ਮਨ ਗਿਣਿਆ ਅਤੇ ਟੱਟੀ ਜਾਣ ਦੇ ਬਹਾਨੇ ਨਾਲ ਆਪਣੀ ਕੱਛੀ ਕਾਹਲੀ-ਕਾਹਲੀ ਲਾਹੁਣ ਲੱਗਾ। ਜਿੰਦਾਂ ਅਨੁਮਾਨ ਸੀ, ਮਾਂ ਚੀਖੀ 'ਬੇਸ਼ਰਮ ਮੁੰਡੇ, ਅੰਦਰ ਜਾ ਕੇ ਕਪੜੇ ਬਦਲ।' ਮੈਂ ਤੇਜ਼ੀ ਨਾਲ ਨੁੱਕਰ ਵੱਲ ਲਪਕਿਆ ਤੇ ਸਾਰਾ ਬਾਰੂਦ ਤੇ ਕਾਰਤੂਸ ਆਪਣੀ ਜੇਬ ਵਿਚੋਂ ਆਪਣੇ ਝੋਲੇ 'ਚ ਸਰਕਾ ਦਿੱਤੇ। ਉਸ ਤੋਂ ਬਾਅਦ ਕੀ ਵਾਪਰਿਆ ਜੋ ਮੈਨੂੰ ਯਾਦ ਏ, ਕਿ ਸੌਣ ਤੋਂ ਪਹਿਲਾਂ ਮੇਰੇ ਵੱਡੇਰੇ ਖ਼ੁਸ਼ੀ-ਖ਼ੁਸ਼ੀ ਰਾਤ ਦੀ ਰੋਟੀ ਖਾਂਦੇ ਗੱਪਾਂ ਮਾਰ ਰਹੇ ਸਨ। ਮੈਂ ਜ਼ਰੂਰ ਕਿਸੇ ਮੋਛੇ ਵਾਂਗ ਸੁੱਤਾ ਹੋਵਾਂਗਾ। ਮੈਂ ਤਾਂ ਉਦੋਂ ਹੀ ਉੱਠਿਆ, ਜਦੋਂ ਮਾਂ

ਮੈਨੂੰ ਬੋਲ ਰਹੀ ਸੀ, "ਸੁਸਤੀ ਦਿਆ ਹੱਡਾ, ਛੇਤੀ ਉੱਠ, ਸ਼ਿਕਾਰੀ ਤਾਂ ਕਦੋਂ ਦੇ ਆਏ ਖੜ੍ਹੇ ਨੇ।"

ਛੇਤੀ ਹੀ ਪਹਿਲੇ ਦਿਨ ਦੇ ਦਿਖਾਈ ਦਿੰਦੇ ਜੋਸ਼ ਨਾਲ ਸ਼ਿਕਾਰ 'ਤੇ ਜਾਣ ਲਈ ਤਿਆਰ-ਬਰ-ਤਿਆਰ ਸੀ। ਪਰ ਮੈਂ ਅਲਗ ਹੀ ਨੁੱਕਰੇ ਖੜ੍ਹਾ ਸੀ, "ਕੀ ਤੂੰ ਸਾਡੇ ਨਾਲ ਨਹੀਂ ਚਲੇਂਗਾ?" ਦਾਦਾ ਨੇ ਪੁੱਛਿਆ। ਜਦ ਕਿ ਪਿਤਾ ਨੇ ਮੈਨੂੰ ਗੁੱਸੇ ਨਾਲ ਘੂਰੀ ਵੱਟੀ।

ਮੈਂ ਲੱਤਾਂ ਪੀੜ ਹੋਣ ਦਾ ਪੱਜ ਮਾਰਿਆ ਅਤੇ ਦਾਦਾ ਦੇ ਬਾਰੂਦ ਦੇ ਝੋਲੇ ਚੁੱਕਣ ਦੇ ਸੰਕਟ ਤੋਂ ਆਪਣੇ ਆਪ ਨੂੰ ਮੁਕਤ ਕੀਤਾ। ਮੇਰੀਆਂ ਸੋਚਾਂ ਇਸ ਦੌਰਾਨ ਕਿਤੇ ਹੋਰ ਹੀ ਉਡਾਰੀਆਂ ਮਾਰ ਰਹੀਆਂ ਸਨ। ਜਦੋਂ ਹੀ ਮੈਂ ਗੱਡਿਆਂ ਦੇ ਤੁਰਨ ਦੀ ਆਵਾਜ਼ ਸੁਣੀਂ ਮੈਂ ਆਪਣੀ ਯੋਜਨਾ ਨੂੰ ਸਿਰੇ ਚਾੜ੍ਹਨ ਲਈ ਤਿਆਰ ਹੋ ਗਿਆ। ਔਰਤਾਂ ਨੂੰ ਰਸੋਈ ਵਿਚ ਰੁਝੀਆਂ ਦੇਖ ਕੇ ਮੈਂ ਚੋਰੀ-ਚੋਰੀ ਪਿੱਛਲੇ ਬੂਹੇ ਵਿਚੋਂ ਤਬੇਲੇ ਵੱਲ ਖਿਸਕ ਗਿਆ। ਮੈਂ ਨਿਧੜਕ ਹੋ ਕੇ ਤਬੇਲੇ ਦੀ ਪੜਛੱਤੀ 'ਤੇ ਚੜ੍ਹ ਕੇ ਸੁੱਕੇ ਘਾਹ ਵਿਚ ਛੁਪਾਈ ਤੁਪਕ ਕੱਢ ਲਈ। ਇਹ ਦਾਦਾ ਦੀ ਬੰਦੂਕ ਤੋਂ ਭਾਰ 'ਚ ਅੱਧੀ ਵੀ ਨਹੀਂ ਸੀ ਅਤੇ ਇਸ ਦੀ ਨਾਲੀ ਤੇ ਹੋਰ ਪੁਰਜ਼ੇ ਚੰਗੀ ਹਾਲਤ ਵਿਚ ਸਨ। ਮੈਂ ਜਾਣਦਾ ਸਾਂ ਕਿ ਇਸ ਨਾਲ ਮਾਰਿਆ ਜਾਨਵਰ ਕੁਝ ਗਜ਼ਾਂ ਤੋਂ ਵੱਧ ਨਹੀਂ ਭੱਜ ਸਕਦਾ। ਖ਼ੁਸ਼ੀ-ਖ਼ੁਸ਼ੀ ਮੈਂ ਬੰਦੂਕ ਮੋਢੇ 'ਤੇ ਲਟਕਾਅ ਕੇ ਦੌੜ ਪਿਆ ਤੇ ਖੇਤੀਂ ਬਹੁੜ ਕੇ ਹੀ ਰੁੱਕਿਆ, ਜਿਥੇ ਪਰਾਲੀ ਇਕੱਠੀ ਕੀਤੀ ਹੋਈ ਸੀ। ਮੈਂ ਪਰਾਲੀ ਵਿਚ ਬੰਦੂਕ ਲੁਕਾਅ ਕੇ ਵਾਪਸ ਆਇਆ।

ਮੈਂ ਸਾਰੀਆਂ ਸਕੂਲੀ ਕਿਤਾਬਾਂ ਕੱਢ ਝੋਲਾ ਖ਼ਾਲੀ ਕੀਤਾ ਤੇ ਮੁੜ ਖੇਤੀਂ ਅਪੜ ਗਿਆ। ਇਹ ਸੋਚਦਾ ਕਿ ਸ਼ਿਕਾਰੀ ਨੂੰ ਆਪਣੇ ਕਾਰਜ ਸਿਰੇ ਚਾੜ੍ਹਨ ਲਈ ਕੋਈ ਸਾਥੀ ਵੀ ਤਾਂ ਹੋਣਾ ਚਾਹੀਦਾ ਹੈ? ਮੇਰੇ ਕੋਲ ਮੇਰੀ ਉਮਰ ਦਾ ਹੀ ਮਾਲੂ ਨਾਂ ਦਾ ਅਨੁਸੂਚਿਤ ਜਾਤੀ ਦਾ ਇਕ ਆਜੜੀ ਸੀ। ਉਹ ਆਪਣੀ ਗੁਲੇਲ ਨਾਲ ਪੰਛੀ ਫੁੰਡਣ ਵਿਚ ਮਾਹਰ ਸੀ। ਸ਼ਿਕਾਰ ਵਿਚ ਉਸ ਦਾ ਆਦਰਸ਼ ਬੇਲਥਾ ਸੀ। ਬਿਨਾਂ ਸ਼ਕ ਅਸੀਂ ਇੱਕ ਵਧੀਆ ਜੋੜੀ ਸੀ। ਅਗਲੇ ਦਿਨ ਜਦੋਂ ਉਹ ਆਪਣੇ ਪਸ਼ੂਆਂ ਨਾਲ ਖੇਤੀਂ ਆਇਆ, ਮੈਂ ਆਪਣੀ ਯੋਜਨਾ ਉਹਨੂੰ ਦੱਸ ਦਿੱਤੀ। ਪਹਿਲਾਂ ਤਾਂ ਉਹ ਮੇਰਾ ਸਾਥ ਦੇਣ ਤੋਂ ਥੋੜ੍ਹਾ ਝਿਜਕਿਆ ਪਰ ਮੈਂ ਉਹਨੂੰ ਰਾਜ਼ੀ ਕਰਨ ਵਿਚ ਸਫ਼ਲ ਹੋ ਗਿਆ, "ਜੇ ਤੂੰ ਮੇਰਾ ਸਾਥ ਨਾ ਦਿੱਤਾ ਤਾਂ ਮੈਂ ਆਪਣੇ ਮਾਪਿਆਂ ਨੂੰ ਕਹਿ ਦੇਵਾਂਗਾ ਕਿ ਤੂੰ ਕੱਲ੍ਹ ਜੰਗਲ ਵਿਚੋਂ ਨਾਰੀਅਲ ਚੋਰੀ ਕਰ ਕੇ ਖਾਧਾ ਸੀ।"

ਦਾਅ ਕੰਮ ਕਰ ਗਿਆ। ਉਸ ਕੋਲ ਮੇਰੇ ਸਾਥ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਉਹ ਮੇਰੇ ਨਾਲ ਚਾਕੋਟੇ ਝੀਲ 'ਤੇ ਆ ਗਿਆ ਜੋ ਸਾਡੇ ਘਰ ਤੋਂ ਮੀਲ ਕੁ ਦੀ ਵਿੱਥ 'ਤੇ ਸੀ। ਪਸ਼ੂ ਅਸਾਂ ਚਰਣ ਲਈ ਛੱਡ ਕੇ ਤੁਪਕ ਲੈ, ਜਾਨਵਰ ਲੱਭਣ

ਲਈ ਇਕ ਝਾੜੀ ਤੋਂ ਦੂਜੀ ਝਾੜੀ ਛਾਨਣ ਲੱਗੇ। ਅਸੀਂ ਜੰਗਲੀ ਉੱਲੂ ਤੱਕ ਵੀ ਨਾ ਭਾਲ ਸਕੇ। ਰੁਕੀਂ। ਉਸ ਡੂੰਘੀ ਝਾੜੀ ਵਿਚ ਕੰਨ ਜਿਹਾ ਕੀ ਦੌੜ ਰਿਹੈ ? ਹਾਏ, ਇਹ ਵੱਡਾ ਸਹਿਆ, ਮਾਲੂ ਨੇ ਮੈਨੂੰ ਖ਼ੁਸ਼ੀ ਨਾਲ ਇਸ਼ਾਰਾ ਕੀਤਾ। ਮੈਂ ਬੰਦੂਕ ਭਰੀ, ਨਿਸ਼ਾਨੀ ਬੰਨ੍ਹਿਆ, ਘੋੜਾ ਦੱਬਿਆ, ਬੰਦੂਕ ਚਲੀ, ਨਾਲੀ 'ਚੋਂ ਧੂੰਆ ਨਿਕਲਿਆ, ਪਰ ਸਹਿਆ ਲੰਮੀ ਛਾਲ ਮਾਰ ਸੁਰੱਖਿਅਤ ਜੰਗਲੀ ਝਾੜੀ ਵਿਚ ਜਾ ਲੁੱਕਿਆ। ਮੇਰੀ ਗੋਲੀ ਮੇਰੇ ਤੋਂ ਦਸ ਗਜ਼ 'ਤੇ ਘੱਟਾ ਉਡਾਉਂਦੀ ਜ਼ਮੀਨ 'ਚ ਜਾ ਵੱਜੀ ਸੀ। ਅਸਲ ਵਿਚ ਮੇਰਾ ਧਿਆਨ ਸਹੇ 'ਤੇ ਲੱਗਿਆ ਹੋਇਆ ਸੀ। ਮੈਂ ਕੋਈ ਨਿਸ਼ਾਨਾ ਨਹੀਂ ਸੀ ਬੰਨ੍ਹਿਆ। ਮਾਲੂ ਇਸ ਪ੍ਰਭਾਵ ਵਿਚ ਸੀ ਕਿ ਸ਼ਾਇਦ ਛੋਟਾ ਸ਼ਿਕਾਰੀ ਵੀ ਆਪਣੇ ਵੱਡਿਆਂ ਦੀ ਤਰ੍ਹਾਂ ਵਧੀਆ ਸ਼ਿਕਾਰੀ ਹੋਵੇਗਾ। ਪਰੰਤੂ ਹੁਣ ਉਦਾਸ ਤੇ ਭਰਮ ਮੁਕਤ ਹੋਏ ਉਸ ਕਿਹਾ ਕਿ ਹੁਣ ਏਨੀਂ ਅਸਾਨੀ ਨਾਲ ਹੋਰ ਸਹਿਆ ਮਿਲਣਾ ਮੁਸ਼ਕਿਲ ਹੈ। ਫਿਰ ਵੀ ਮੇਰੇ ਕੋਲ ਅਜੇ ਵੀ ਜੋਸ਼ ਕਾਇਮ ਸੀ, "ਰੁੱਕ, ਆਪ ਹੀ ਦੇਖ਼ ਲਵੀਂ, ਮੈਂ ਇਕ ਦੋ ਦਿਨ ਵਿਚ ਹੀ ਸਹਿਆ ਮਾਰਾਂਗਾ।" ਮੈਂ ਜਵਾਬ ਦਿੱਤਾ। ਆਪਣੀ ਬੰਦੂਕ ਮੁੜ ਭਰ ਮੈਂ ਨਵੇਂ ਨਿਸ਼ਾਨੇ ਭਾਲਣ ਲੱਗਾ।

ਕਾਜੂਆਂ ਦੀ ਝਿੜੀ ਵਿਚ ਪਹੁੰਚਣ 'ਤੇ ਅਸੀਂ ਜੰਗਲੀ ਮੁਰਗੀ ਦੀ ਤਿੱਖੀ ਚੀਕ ਸੁਣੀ। ਖ਼ਾਲ ਵਿਚ ਝੁੱਕ ਕੇ ਅਸਾਂ ਦੇਖਿਆ ਦੋ ਪੰਛੀ ਵਰਮੀ 'ਤੇ ਚੁੱਗ ਰਹੇ ਸਨ। ਖ਼ਾਲ ਦੀ ਵੱਟ ਉਤੇ ਬੰਦੂਕ ਟਿਕਾਅ ਕੇ ਮੈਂ ਪੰਛੀ ਦੀ ਛਾਤੀ 'ਤੇ ਨਿਸ਼ਾਨਾ ਬੰਨ੍ਹਿਆ 'ਤੇ ਗੋਲੀ ਦਾਗ਼ ਦਿੱਤੀ। ਜਦੋਂ ਮੈਂ ਪੰਛੀ ਨੂੰ ਰੌਲਾ ਪਾਉਂਦੇ ਉੱਡਦੇ ਦੇਖਿਆ, ਤਾਂ ਮੈਂ ਡਰ ਗਿਆ ਕਿ ਸ਼ਾਇਦ ਇਸ ਵਾਰ ਵੀ ਮੈਂ ਨਿਸ਼ਾਨਾ ਖੁੰਝ ਗਿਆ ਹਾਂ ਤੇ ਮਾਲੂ ਹੁਣ ਤੋਂ ਬਾਅਦ ਕਦੇ ਵੀ ਮੇਰਾ ਸੰਗ ਨਹੀਂ ਕਰੇਗਾ। ਪਰ ਮੇਰੇ ਧੁੜਕੂ ਤੋਂ ਉਲਟ ਮੈਂ ਦੇਖਿਆ ਕਿ ਗੋਲੀ ਵੱਜਾ ਪੰਛੀ ਅਜੇ ਵੀ ਭੁੰਜੇ ਡਿੱਗਿਆ ਪਿਆ ਹੈ। ਮਾਲੂ ਉਸ 'ਤੇ ਲਪਕਿਆ ਤੇ ਆਪਣੇ ਹੱਥਾਂ ਵਿਚ ਫੜ੍ਹ ਕੇ ਮੇਰੇ ਵੱਲ ਜੇਤੂ ਰੌਂਅ ਵਿਚ ਦੇਖਿਆ। ਮੇਰੇ ਮਾਣ ਦੀ ਕੋਈ ਹੱਦ ਨਾ ਰਹੀ। ਜੰਗਲੀ ਮੁਰਗੀਆਂ ਘਰੇਲੂ ਮੁਰਗੀਆਂ ਨਾਲੋਂ ਛੋਟੀਆਂ ਤੇ ਲਾਲ ਰੰਗੀਆਂ ਹੁੰਦੀਆਂ ਨੇ ਤੇ ਉਨ੍ਹਾਂ ਦੀਆਂ ਲੱਤਾਂ ਚਾਕੂ ਵਰਗੀਆਂ ਹੁੰਦੀਆਂ ਨੇ। ਇਹ ਸੁਆਦ ਵੀ ਬੜੀਆ ਬਣਦੀਆਂ ਨੇ।

ਮੇਰੀ ਪਲੇਠੀ ਸ਼ਿਕਾਰੀ ਮੁਹਿੰਮ ਸਫ਼ਲ ਰਹੀ। ਪਰ ਪੰਛੀ ਦਾ ਕੀ ਕੀਤਾ ਜਾਵੇ। ਜੇ ਮੈਂ ਇਹਨੂੰ ਘਰ ਲੈ ਜਾਂਦਾ ਹਾਂ, ਤਾਂ ਮੇਰਾ ਭੇਦ ਖੁੱਲ੍ਹ ਜਾਵੇਗਾ ਅਤੇ ਮੈਨੂੰ ਛਿੱਤਰਾਂ ਨਾਲ ਨਿਵਾਜਿਆ ਜਾਵੇਗਾ। ਉਸ ਵੇਲੇ ਮੇਰਾ ਮੁੱਖ ਵਿਚਾਰ ਸੀ ਕਿ ਮੇਰੇ ਪਹਿਲੇ ਸ਼ਿਕਾਰ ਦਾ ਸੁਆਦ ਚੱਖਿਆ ਜਾਵੇ। ਪਰ ਕਿੱਦਾਂ ? ਮਾਲੂ ਨੇ ਤਦ ਵਿਉਂਤ ਘੜੀ। ਮੈਂ ਅਬੋਕਾਰੇ ਬੈਰੀ ਨਾਮੀਂ ਪੰਸਾਰੀ ਕੋਲ ਗਿਆ ਤੇ ਉਹਨੂੰ ਮਾਲੂ ਦੀ ਬਦਹਜ਼ਮੀ ਠੀਕ ਕਰਨ ਵਾਸਤੇ ਕੁਝ ਲੂਣ, ਕਾਲੀ ਮਿਰਚ ਤੇ ਇਮਲੀ ਦੇਣ ਲਈ ਕਿਹਾ। ਅਬੂਕਾਰੇ ਦੀ ਵਹੁਟੀ ਨੇ, ਹੋ ਸਕਦਾ ਹੈ ਕਿ ਮਾਲਕ ਦੇ ਮੁੰਡੇ

ਕਾਰਣ, ਮੈਂ ਜੋ ਕੁਝ ਮੰਗਿਆ ਸੀ ਉਸ ਤੋਂ ਕਿਤੇ ਵੱਧ ਫੜਾ ਦਿੱਤਾ। ਜਦੋਂ ਤੱਕ ਮੈਂ ਮੁੜਿਆ, ਮਾਲੂ ਪੰਛੀ ਨੂੰ ਸਾਫ਼ ਕਰ ਕੇ ਤੇ ਟੁੱਕੜੇ ਕਰ ਕੇ ਸਭ ਕੁਝ ਤਿਆਰ ਕਰਕੇ ਬੈਠਾ ਸੀ। ਇਕ ਛੋਟੇ ਜਿਹੇ ਪੱਥਰ ਉਤੇ ਉਸ ਨੇ ਲੂਣ, ਕਾਲੀ ਮਿਰਚ ਤੇ ਇਮਲੀ ਪੀਸ ਦਿੱਤੀ। ਤਦ ਉਸ ਨੇ ਮਾਸ ਦੀਆਂ ਬੋਟੀਆਂ ਨੂੰ ਪੀਸੇ ਪਲੇਥਣ ਨਾਲ ਲਬੇੜ ਕੇ, ਹਰੇ ਪੱਤਿਆਂ 'ਚ ਵਲੇਟ ਕੇ ਛੋਟੀਆਂ ਛੋਟੀਆਂ ਗੇਂਦਾਂ ਤਿਆਰ ਕਰ ਲਈਆਂ। ਤਦ ਛੋਟਾ ਟੋਇਆ ਪੁੱਟ ਕੇ ਉਸ ਵਿਚ ਅੱਗ ਬਾਲ ਦਿੱਤੀ। ਬਲਦੀ ਲਕੜੀ 'ਤੇ ਮੀਟ ਰੱਖ ਕੇ ਉਸ ਨੂੰ ਚੁਫੇਰਿਉਂ ਢੱਕ ਦਿੱਤਾ। ਪਾਸੇ ਜਾਣ ਤੋਂ ਪਹਿਲਾਂ ਉਸ ਹਦਾਇਤ ਦਿੱਤੀ, "ਅੱਗ ਬਾਲ ਰੱਖ। ਜੇ ਇਹ ਬੁੱਝ ਗਈ ਤਾਂ ਧੂੰਆਂ ਮੀਟ ਦਾ ਸਾਰਾ ਸੁਆਦ ਮਾਰ ਦੇਵੇਗਾ। ਹੋਸ਼ਿਆਰ ਰਹੀਂ। ਮੈਂ ਆਪਣੇ ਪਸ਼ੂਆਂ ਨੂੰ ਦੇਖ ਆਵਾਂ ਤੇ ਮੀਟ ਬਣਨ ਤੋਂ ਪਹਿਲਾ ਹੀ ਆ ਜਾਵਾਂਗਾ।

ਮੇਰਾ ਜਵਾਬ ਉਡੀਕੇ ਬਿਨਾਂ ਹੀ ਉਹ ਭੱਜ ਗਿਆ। ਮੈਂ ਅੱਗ 'ਤੇ ਨਿਗਾਹ ਰੱਖੀ। ਜਿਸ ਲੱਕੜੀ ਉਤੇ ਮੀਟ ਦੀਆਂ ਗੇਂਦਾਂ ਰੱਖੀਆਂ ਸਨ ਖਿਸਕ ਗਈ ਤੇ ਮੀਟ ਦੀਆਂ ਗੇਂਦਾਂ ਅੱਗ ਵਿਚ ਡਿੱਗ ਪਈਆਂ। ਮੈਨੂੰ ਪਤਾ ਨਹੀਂ ਸੀ ਚਲ ਰਿਹਾ ਕਿ ਹੁਣ ਕੀ ਕਰਾਂ।

ਪਰਤਣ 'ਤੇ ਮਾਲੂ ਨੇ ਮੇਰਾ ਮੂੰਹ ਉੱਤਰਿਆ ਹੋਇਆ ਦੇਖ ਕੇ ਪੁੱਛਿਆ ਕਿ ਮੀਟ ਤੰਦੂਰ ਵਿਚ ਡਿੱਗ ਪਿਆ ਏ। ਮੈਂ ਹਾਂ 'ਚ ਸਿਰ ਮਾਰਿਆ। ਉਸ ਨੇ ਕਿਹਾ ਕਿ ਸੋਟੀ ਨਾਲ ਮੀਟ ਨੂੰ ਕੱਢ ਕੇ ਅੱਗ ਵਿਚ ਘੁੰਮਾਈ ਜਾ! ਉਸ ਨੇ ਇਹ ਸਭ ਕੰਮ ਆਪ ਨਾ ਕੀਤਾ, ਕਿਉਂਕਿ ਅਛੂਤ ਹੋਣ ਕਾਰਣ ਪੱਕਣ ਦੌਰਾਨ ਜੇ ਕਰ ਉਹ ਛੋਹ ਲਵੇਗਾ, ਤਾਂ ਮੀਟ ਭਿੱਟ ਜਾਵੇਗਾ। ਇਸ ਲਈ ਇਹ ਔਖਾ ਕੰਮ ਮੈਨੂੰ ਆਪ ਹੀ ਕਰਨਾ ਪੈਣਾ ਸੀ। ਆਖ਼ਿਰ ਸਾਂਝਾ ਹਿੱਸਾ ਵੰਡਣ ਦਾ ਅਧਿਕਾਰ ਵੀ ਮੇਰਾ ਹੀ ਸੀ। ਦਸ ਪੰਦਰ੍ਹਾਂ ਮਿੰਟ ਬਾਅਦ ਜਦੋਂ ਮੀਟ ਪੱਕ ਕੇ ਠੰਡਾ ਹੋ ਗਿਆ, ਤਾਂ ਮੈਂ ਦੇਖਿਆ ਕਿ ਲਵੇਟੇ ਪੱਤੇ ਸੜ ਗਏ ਨੇ। "ਜੇ ਕਰ ਲਵੇਟਣ ਸੜ ਜਾਵੇ, ਤਾਂ ਅੰਦਰਲਾ ਮੀਟ ਵੀ ਸੜ ਜਾਂਦਾ ਏ, ਜਿਸ ਦਾ ਸੁਆਦ ਮੈਨੂੰ ਚੰਗਾ ਨਹੀਂ ਲੱਗਦਾ।" ਸਿਆਣੇ ਮਾਲੂ ਨੇ ਟਿੱਪਣੀ ਕੀਤੀ। ਮੈਂ ਪੱਤੇ ਹਟਾਏ ਤਾਂ ਇਹ ਦੇਖ ਕੇ ਖੁਸ਼ੀ ਹੋਈ ਕਿ ਮੀਟ ਸੜਿਆ ਨਹੀਂ ਸੀ। ਬੜਾ ਮਨਮੋਹਣਾ ਦ੍ਰਿਸ਼ ਸੀ। ਮਾਲੂ ਇੱਕ ਵੱਡਾ ਸਾਰਾ ਪੱਤਾ ਲੈ ਆਇਆ ਤੇ ਮੈਨੂੰ ਮੀਟ ਦੀਆਂ ਦੋ ਬੋਟੀਆਂ ਉਸ ਉਤੇ ਰੱਖਣ ਲਈ ਕਿਹਾ। ਮੇਰੀ ਸੰਦੇਹੀ ਨਜ਼ਰ ਨੂੰ ਦੇਖ ਕੇ ਉਸ ਨੇ ਕਿਹਾ, "ਜੇ ਕਰ ਅਸੀਂ ਪਹਿਲਾਂ ਜੰਗਲੀ ਰੂਹਾਂ ਨੂੰ ਭੋਜਨ ਅਰਪਦੇ ਤੇ ਪ੍ਰਾਥਨਾ ਨਹੀਂ ਕਰਦੇ, ਤਾਂ ਉਨ੍ਹਾਂ ਦੀ ਬੁਰੀ ਨਜ਼ਰ ਲੱਗ ਜਾਵੇਗੀ ਅਤੇ ਅਸੀਂ ਕੱਲ੍ਹ ਨੂੰ ਹੀ ਆਫ਼ਰੇ ਢਿੱਡਾਂ ਨਾਲ ਮਰ ਜਾਵਾਂਗੇ।" ਤਦ ਉਸ ਨੇ ਲਾਗਲੇ ਰੁੱਖ ਕੋਲ ਲਿਜਾ ਕੇ ਮੀਟ ਵਾਲਾ ਪੱਤਾ ਇੱਕ ਪੱਥਰ ਦੇ ਪਿਛਾੜੀ ਰੱਖ ਦਿੱਤਾ। ਪਰਤਣ 'ਤੇ ਮੈਂ ਉਸ ਨੂੰ ਉਸ ਦਾ ਹਿੱਸਾ ਦਾ ਦਿੱਤਾ ਅਤੇ ਬੜੇ ਮਜ਼ੇ ਨਾਲ

ਅਸੀਂ ਮੀਟ ਖਾਧਾ। ਭਾਵੇਂ ਕਿ ਇਸ ਵਿਚ ਜ਼ਰੂਰਤ ਤੋਂ ਵੱਧ ਲੂਣ ਸੀ, ਪਰ ਇਹ ਪੂਰੀ ਤਰ੍ਹਾਂ ਭੁੱਜਿਆ ਤੇ ਕੁਰਕਰਾ ਸੀ। ਮੈਂ ਕਦੀ ਵੀ ਆਪਣੀ ਪਹਿਲੀ ਮਾਰ (ਸ਼ਿਕਾਰ) ਦਾ ਸਵਾਦ ਨਹੀਂ ਭੁੱਲ ਸਕਦਾ। ਇਹ ਏਨਾਂ ਸਵਾਦ ਸੀ ਕਿ ਹੁਣ ਵੀ ਯਾਦ ਕਰਦਾ ਹਾਂ ਤਾਂ ਮੇਰੇ ਮੂੰਹ ਵਿਚ ਪਾਣੀ ਆ ਜਾਂਦਾ ਹੈ।

ਅਸਾਂ ਹੱਥ ਧੋਤੇ, ਕੁਝ ਪਾਣੀ ਪੀਤਾ ਅਤੇ ਟੋਭੇ ਕੰਢੇ ਥੋੜ੍ਹਾ ਆਰਾਮ ਕੀਤਾ। ਮੈਂ ਬੜਾ ਮਾਣ ਮਹਿਸੂਸ ਕਰ ਰਿਹਾ ਸਾਂ। ਮੈਂ ਘਰ ਪਰਤ ਕੇ ਬੰਦੂਕ ਮੁੜ ਤਬੇਲੇ ਵਿਚ ਰੱਖ ਦਿੱਤੀ। ਮੈਂ ਦੇਖਿਆ ਦੁਪਹਿਰ ਦੇ ਦੋ ਵੱਜ ਚੁੱਕੇ ਸਨ। ਮੈਨੂੰ ਭੁੱਖ ਨਾਲ ਕੜਵਲ ਪੈ ਰਹੇ ਸਨ। ਜੋ ਮੈਂ ਜੰਗਲ ਵਿਚ ਖਾਧਾ ਸੀ ਮੇਰੀ ਭੁੱਖ ਸ਼ਾਂਤ ਕਰਨ ਲਈ ਕਾਫ਼ੀ ਨਹੀਂ ਸੀ। ਮੈਂ ਰਸੋਈ ਵੱਲ ਛੂਟ ਵੱਟੀ 'ਤੇ ਭੋਜਨ ਲਈ ਬੈਠ ਗਿਆ। ਮੈਂ ਦੇਖਿਆ ਮੇਰੀ ਮਾਂ ਖੂੰਜੇ 'ਚੋਂ ਝਾੜੂ ਲੱਭ ਰਹੀ ਸੀ। ਉਹ ਕੀ ਲੱਭ ਰਹੀ ਹੈ? ਉਏ! ਮੈਂ ਅਚਾਨਕ ਦੇਖਿਆ ਕਿ ਕਾਹਲੀ ਵਿਚ ਮੈਂ ਬਿਨਾਂ ਮੂੰਹ ਪੈਰ ਧੋਤਿਆਂ ਹੀ ਰਸੋਈ ਵਿਚ ਵੜ ਆਇਆ ਹਾਂ। ਮਾਂ ਨੇ ਮੇਰੇ ਵੱਲ ਅਰਥ ਪੂਰਨ ਮੁਸਕਣੀ 'ਚ ਤੱਕਿਆ ਤੇ ਕਿਹਾ, "ਚੰਗਾ। ਜਾਹ ਤੇ ਛੇਤੀ ਧੋ ਕੇ ਆ। ਜੇ ਤੂੰ ਦੇਰ ਕੀਤੀ ਤਾਂ ਬਿੱਲੀ ਤੇਰੇ ਲਈ ਪਰੋਸਿਆ ਭੋਜਨ ਚਟਮ ਕਰ ਜਾਵੇਗੀ। "ਹੁਕਮ ਦੀ ਪਾਲਣਾ ਕਰ ਕੇ ਮੈਂ ਰਸੋਈ ਵਿਚੋਂ ਬਾਹਰ ਆ ਗਿਆ।"

ਮੇਰੀ ਮਾਂ ਨੇ ਮੈਨੂੰ ਕਿਹਾ, "ਕੀ ਤੂੰ ਸਮਾਂ ਕਿਤਾਬਾਂ 'ਤੇ ਵੀ ਖ਼ਰਚ ਕਰੇਂਗਾ?" ਤੇਰਾ ਸਕੂਲ ਦੋ-ਤਿੰਨ ਦਿਨ ਵਿਚ ਖੁੱਲ੍ਹ ਜਾਵੇਗਾ, ਪਰ ਮੈਂ ਤੈਨੂੰ ਕਦੇ ਵੀ ਜ਼ਰਾ ਵੀ ਪੜ੍ਹਦੇ ਨਹੀਂ ਦੇਖਿਆ।" ਸਕੂਲ ਸ਼ਬਦ ਨੇ ਹੀ ਮੈਨੂੰ ਤਕੜਾ ਝਟਕਾ ਦਿੱਤਾ 'ਤੇ ਮੈਨੂੰ ਜ਼ਮੀਨ 'ਤੇ ਲਿਆ ਮਾਰਿਆ। ਬੁੜ-ਬੁੜ ਕਰਦਾ ਮੈਂ ਆਪਣੇ ਕਮਰੇ ਵਿਚ ਜਾ ਵੜਿਆ। ਮੈਂ ਮੰਜੇ 'ਤੇ ਲੰਮਾ ਪੈ ਕੇ ਕੁਝ ਪੜ੍ਹਨ ਦੀ ਕੋਸ਼ਿਸ਼ ਕੀਤੀ, ਪਰ ਛੇਤੀ ਹੀ ਨੀਂਦ ਨੇ ਮੈਨੂੰ ਢਾਅ ਲਿਆ। ਮੈਂ ਸੂਰਜ ਡੁਬਣ ਮਗਰੋਂ ਹੀ ਜਾਗਿਆ। ਮਾਲੂ ਡੰਗਰ ਘਰ ਲੈ ਆਇਆ ਸੀ।

ਜਦੋਂ ਤੱਕ ਵਡੇਰੇ ਘਰ ਪਹੁੰਚੇ, ਨੌ ਵੱਜ ਚੁੱਕੇ ਸਨ। ਮੈਂ ਜਾਣ ਗਿਆ ਕਿ ਕਈ ਵਾਰ ਨਿਸ਼ਾਨੇ ਲੈਣ 'ਤੇ ਵੀ ਉਹ ਕੇਵਲ ਇਕ ਹੀ ਸੂਰ ਮਾਰਨ ਵਿਚ ਸਫ਼ਲ ਹੋਏ, ਉਹ ਵੀ ਜ਼ਿਲ੍ਹਾ ਅਧਿਕਾਰੀ ਨੇ ਮਾਰਿਆ। ਵਿੱਟਲ ਪੂੰਜਾ ਦੁਆਰਾ ਮਾਰਿਆ ਗਿਆ ਸਾਨ੍ਹ ਏਨਾ ਵੱਡਾ ਸੀ ਕਿ ਉਹਨੂੰ ਚੁੱਕਣ ਲਈ ਹੀ ਵੀਹ ਬੰਦੇ ਚਾਹੀਦੇ ਸਨ। ਸੂਰ ਪਹਿਲੇ ਦਿਨ ਵਾਂਗ ਹੀ ਸਾਰਿਆਂ ਵਿਚ ਵੰਡਿਆ ਗਿਆ, ਜਦ ਕਿ ਸਾਨ੍ਹ ਦਾ ਮੀਟ ਲੂਣ ਤੇ ਇਮਲੀ ਨਾਲ ਰਸਾ ਕੇ ਜ਼ਿਲ੍ਹਾ ਅਧਿਕਾਰੀ ਨੂੰ ਦਿੱਤਾ ਗਿਆ। ਕਿਉਂਕਿ ਜ਼ਿਲ੍ਹਾ ਅਧਿਕਾਰੀ ਨੂੰ ਇਹ ਖ਼ਬਰ ਮਿਲਣ 'ਤੇ ਕਿ ਕੁਝ ਕਾਂਗਰਸੀ ਅੰਦੋਲਨ ਦੀ ਯੋਜਨਾ ਬਣਾ ਰਹੇ ਨੇ, ਉਹ ਆਪਣਾ ਸ਼ਿਕਾਰੀ ਦੌਰਾ ਅੱਧ ਵਿਚਾਲੇ ਛੱਡ, ਅਗਲੀ ਸਵੇਰ ਹੀ ਮੰਗਲੋਰ ਭੱਜ ਗਿਆ। ਮੈਂ ਉਹਨੂੰ ਇਕ ਵਾਰ ਫਿਰ ਨਾ ਮਿਲ ਸਕਣ

ਕਾਰਣ ਥੋੜ੍ਹਾ ਪਛਤਾਇਆ। "ਬੱਚਿਆ, ਜ਼ਿਲ੍ਹਾ ਅਧਿਕਾਰੀ ਅੱਜ ਤੈਨੂੰ ਯਾਦ ਕਰਦਾ ਸੀ," ਦਾਦਾ ਨੇ ਕਿਹਾ। ਮੰਗਲੋਰ ਲਈ ਰਸਤੇ ਵਿਚ ਮਰਦਾਲਾ ਵਿਖੇ ਉਹਦੀ ਵਿਦਾਇਗੀ ਲਈ ਤੂੰ ਸਾਡੇ ਨਾਲ ਚਲੀਂ।" ਇਨ੍ਹਾਂ ਸ਼ਬਦਾਂ ਨਾਲ ਮੈਨੂੰ ਕੁਝ ਧਰਵਾਸ ਮਿਲਿਆ ਤੇ ਮੈਂ ਆਪਣੇ ਕਮਰੇ ਵਿਚ ਸੌਣ ਲਈ ਚਲਾ ਗਿਆ। ਮੈਨੂੰ ਸਾਨ੍ਹ ਤੇ ਹਿਰਨਾਂ ਦੇ ਸ਼ਿਕਾਰ ਦੇ ਸੁਪਨੇ ਆਏ। ਪਰ ਸ਼ੇਰ ਦੀ ਗਰਜ ਨੇ ਮੇਰੀ ਰੀੜ੍ਹ ਤੱਕ ਨੂੰ ਕਾਂਬਾ ਛੇੜ ਦਿੱਤਾ ਤੇ ਮੈਂ ਨੀਂਦ ਤੋਂ ਜਾਗ ਗਿਆ।

ਅਗਲੇ ਦਿਨ ਸਵੇਰੇ ਅੱਠ ਵਜੇ ਮੈਂ ਵੱਡੇਰਿਆਂ ਨਾਲ ਮਰਦਾਲਾ ਦੇ ਸਕੂਲ ਦੇ ਵਿਹੜੇ ਵਿਚ ਪਹੁੰਚ ਗਿਆ। ਜਾਣੀ-ਪਛਾਣੀ ਸਰੋਦੀ ਆਵਾਜ਼ ਵਾਲੇ ਅਬੋਕਾਰੇ ਬੈਰੀ ਨੇ ਆ ਕੇ ਦੱਸਿਆ ਕਿ ਜ਼ਿਲ੍ਹਾ ਅਧਿਕਾਰੀ ਨੂੰ ਲਿਆਉਣ ਵਾਲੇ ਗੱਡੇ ਲਾਗੇ ਹੀ ਆ ਰਹੇ ਨੇ। ਸਾਰੇ ਉਸ ਦੇ ਸਵਾਗਤ ਲਈ ਤਿਆਰ ਹੋ ਗਏ। ਸਾਡੇ ਵਲੋਂ ਭੇਟ ਕੀਤੇ ਨਿੰਬੂ (ਸਤਿਕਾਰ ਵਜੋਂ ਪ੍ਰਤੀਕ) ਸਵੀਕਾਰ ਕਰ ਕੇ ਜ਼ਿਲ੍ਹਾ ਅਧਿਕਾਰੀ ਬੜਾ ਖ਼ੁਸ਼ ਨਜ਼ਰ ਆ ਰਿਹਾ ਸੀ। ਕਿਉਂਕਿ ਸਮਾਂ ਘੱਟ ਸੀ ਤੇ ਉਸ ਨੇ ਮੰਗਲੋਰ ਪਹੁੰਚਣਾ ਸੀ, ਇਸ ਲਈ ਉਹ ਗੱਡੇ ਤੋਂ ਨਾ ਉਤਰਿਆ। ਪਰ ਉਹਨੇ ਏਨਾਂ ਕਿਹਾ ਕਿ ਜਿਸ ਕਿਸੇ ਨੂੰ ਵੀ ਬੰਦੂਕ ਦੇ ਲਾਇਸੈਂਸ ਦੀ ਲੋੜ ਹੈ, ਉਹ ਦਾਦਾ ਰਾਹੀਂ ਅਰਜ਼ੀ ਦੇ ਸਕਦਾ ਹੈ। ਤਦ ਉਹਨੇ ਦਾਦਾ ਨੂੰ ਦੁਨਾਲੀ (ਜੋ ਪਹਿਲੇ ਦਿਨ ਭੇਂਟ ਕੀਤੀ ਸੀ) ਦਾ ਆਰਜ਼ੀ ਲਾਇਸੈਂਸ ਦਿੱਤਾ। ਮੇਰੇ ਵੱਲ ਦੇਖਦਿਆਂ ਉਸ ਨੇ ਕਿਹਾ ਕਿ ਸਕਾਊਟ ਰੈਲੀ ਵੇਲੇ ਮੈਂ ਉਹਨੂੰ ਮੰਗਲੋਰ ਵਿਖੇ ਜ਼ਰੂਰ ਮਿਲਾਂ। ਵੱਡੇਰੇ ਸਤਿਕਾਰ ਵਜੋਂ ਝੁਕੇ, ਪਰ ਮੈਂ ਆਪਣਾ ਸਲੂਟ ਠੋਕਣ ਲਈ ਸਾਵਧਾਨ ਖੜ੍ਹਾ ਸੀ। ਬੌਲਦ ਖੋਈਏ ਪਏ, ਗੱਡੇ ਤੁਰੇ ਅਤੇ ਵੱਡੇਰੇ ਛਾਲ ਮਾਰ ਜ਼ਿਲ੍ਹਾ ਅਧਿਕਾਰੀ ਨੂੰ ਹੋਸਮੱਥੇ ਦੇ ਪੱਤਣ 'ਤੇ ਵਿਦਾ ਕਰਨ ਲਈ ਗੱਡਿਆਂ ਉਤੇ ਜਾ ਬੈਠੇ। ਮੈਂ ਕਾਹਲੀ ਨਾਲ ਮਾਲੂ ਨੂੰ ਮਿਲਣ ਲਈ ਘਰ ਪਰਤਿਆ, ਤਾਂ ਕਿ ਆਪਣਾ ਸ਼ਿਕਾਰ ਅਭਿਆਸ ਜਾਰੀ ਰੱਖਿਆ ਜਾਵੇ।

ਪੜ੍ਹਨ ਦੀ ਬਜਾਏ ਮੈਂ ਆਪਣਾ ਬਹੁਤਾ ਸਮਾਂ ਨਿਸ਼ਾਨੇਬਾਜ਼ੀ ਵਿਚ ਲਾਉਣ ਲੱਗਾ। ਮੈਂ ਹੈਰਾਨ ਸਾਂ ਕਿ ਸ਼ਿਕਾਰ ਦੇ ਮੇਰੇ ਪਹਿਲੇ ਦਿਨ ਹੀ ਜਾਂ ਤਾਂ ਜੰਗਲੀ ਮੁਰਗ਼ੀ ਮੇਰੀ ਗੋਲੀ ਦੇ ਰਾਹ ਵਿਚ ਆ ਖੜ੍ਹਦੀ ਜਾਂ ਮੇਰੀ ਗੋਲੀ ਮੁਰਗੀ ਦੇ ਰਾਹ ਜਾਂ ਪੈਂਦੀ। ਗੋਲੀ ਦੀ ਮੇਰੀ ਸਫ਼ਲਤਾ ਨੇ ਇਹ ਅਖਾਣ ਸਾਬਤ ਕਰ ਦਿੱਤੀ ਕਿ ਅੰਨ੍ਹੇ ਦੇ ਪੈਰਾਂ ਹੇਠ ਬਟੇਰਾ।" ਮੈਂ ਵੱਡੇਰਿਆਂ ਦੇ ਅੱਖੋਂ ਉਹਲੇ ਹੁੰਦਿਆਂ ਹੀ ਤਬੇਲੇ 'ਚੋਂ ਬੰਦੂਕ ਚੁੱਕੀ ਤੇ ਮਾਲੂ ਨੂੰ ਨਾਲ ਲੈ ਚਾਕੋਟੇ ਦੀ ਢਾਬ 'ਤੇ ਅਪੜ ਗਿਆ। ਬੰਦੂਕ ਭਰੀ 'ਤੇ ਮੈਂ ਘੁੱਗੀਆਂ, ਜੰਗਲੀ ਮੁਰਗੀਆਂ ਤੇ ਹੋਰ ਪੰਛੀਆਂ 'ਤੇ ਨਿਸ਼ਾਨੇ ਲਾਉਣ ਲੱਗਾ। ਪਰ ਸਾਰਾ ਕੁਝ ਵਿਅਰਥ। ਮੈਂ ਸਿਰਫ਼ ਬਾਰੂਦ ਹੀ ਖ਼ਤਮ ਕਰਨ ਵਿਚ ਸਫ਼ਲ ਹੋ ਸਕਿਆ। ਯਕੀਨਨ ਮੈਨੂੰ ਨਿਸ਼ਾਨੇਬਾਜੀ 'ਚ ਚੰਗਾ ਅਭਿਆਸ ਹੋ ਗਿਆ। ਬਿਨਾਂ

ਪੜ੍ਹਾਈ ਦੇ ਵਿਘਨ 'ਤੇ ਮੈਂ ਚਾਰ ਦਿਨ ਲਾਏ ਤਾਂ ਮੈਨੂੰ ਨਿਸ਼ਾਨੇਬਾਜ਼ੀ ਵਿਚ ਚੋਖਾ ਅਨੁਭਵ ਹੋ ਗਿਆ ਸੀ। ਸਕੂਲ ਦਾ ਵਿਚਾਰ ਹੀ ਮੈਨੂੰ ਦੁੱਖੀ ਕਰ ਮਾਰਦਾ, ਭਾਵ ਕਿ ਹੁਣ ਹੋਰ ਸ਼ਿਕਾਰ ਨਹੀਂ। ਮੇਰੇ ਵੱਡੇਰੇ ਸਮਝਦੇ ਸਨ ਕਿ ਮੈਂ ਘਰ ਛੱਡਣ ਲੱਗਿਆਂ ਉਦਾਸ ਸਾਂ। ਉਹਨਾਂ ਲਈ ਇਹੋ ਹੀ ਇਲਾਹੀ ਸੱਚ ਸੀ। ਅਜਿਹੀ ਸਥਿਤੀ ਵਿਚ ਵੀ ਮੈਂ ਦਾਦਾ ਦੇ ਝੋਲੇ ਵਿਚੋਂ ਕੁਝ ਬਾਰੂਦ ਤੇ ਗੋਲੀਆਂ ਖਿਸਕਾਈਆਂ ਕਿ ਇਨ੍ਹਾਂ ਨੂੰ ਅਗਲੀਆਂ ਛੁੱਟੀਆਂ ਵਿਚ ਵਰਤਾਂਗਾ।

ਮੇਰੇ ਪੱਟਰ ਨੂੰ ਤੁਰ ਜਾਣ ਦਾ ਦਿਨ ਆ ਗਿਆ। ਪਿਤਾ ਨੂੰ ਮੇਰੀਆਂ ਲੋੜਾਂ ਨੂੰ ਗਿਣਨ ਦੀ ਆਦਤ ਸੀ ਅਤੇ ਮੈਨੂੰ ਓਨੇਂ ਹੀ ਪੈਸੇ ਦਿੱਤੇ ਜਾਂਦੇ ਜੋ ਅੰਤ ਲੋੜੀਂਦੇ ਹੋਣ। ਮਾਂ ਕੋਲ ਆਪਣੇ ਕੋਈ ਪੈਸੇ ਨਹੀਂ ਸਨ ਹੁੰਦੇ। ਬਹੁਤ ਹੋ ਗਿਆ ਤਾਂ ਉਹ ਸਿਰਫ਼ ਇਕ ਰੁਪਇਆ ਮਾਤਰ ਹੀ ਦੇ ਸਕਦੀ। ਮੈਂ ਪੱਟਰ ਵਿਖੇ ਵੀ ਆਪਣੇ ਸ਼ਿਕਾਰ ਦਾ ਅਭਿਆਸ ਜਾਰੀ ਰੱਖਣ ਦਾ ਫ਼ੈਸਲਾ ਕਰ ਲਿਆ ਸੀ। ਮੈਂ ਆਪਣੇ ਜਮਾਤੀ ਜੌਹਨ ਬਰਗੈਂਜ਼ਾ ਦੇ ਘਰ 410 ਬੋਰ ਦੀ ਬੰਦੂਕ ਪਈ ਵੇਖੀ ਸੀ। ਉਹਨਾਂ ਦਿਨਾਂ ਵਿਚ ਜੋਹਨ ਦਾ ਪਿਤਾ ਵੱਡਾ ਬਰਗੈਂਜ਼ਾ ਪੱਟਰ ਦਾ ਜਾਣਿਆ ਪਛਾਣਿਆ ਇਸਾਈ ਅਮੀਰ ਸੀ। ਮੈਂ ਉਸ ਨੂੰ ਉਹਦੇ ਘਰ ਮੁਹਰਲੇ ਅੰਬ ਦੇ ਰੁੱਖ 'ਤੇ ਕੂੰਜਾਂ ਤੇ ਚਮਗਿੱਦੜਾਂ ਨੂੰ ਮਾਰਦੇ ਵੇਖਿਆ ਸੀ। ਕਦੀ-ਕਦੀ ਉਹਨੂੰ ਲਾਗਲੀ ਟੇਕੜੀ 'ਤੇ ਜੰਗਲੀ ਬੱਤਖਾਂ, ਘੁੱਗੀਆਂ ਤੇ ਬਗਲੇ ਨੂੰ ਮਾਰਦੇ ਦੇਖਿਆ ਸੀ। ਮੈਂ ਬਹੁਤ ਮਿਹਨਤ ਨਾਲ ਉਸ ਨਾਲ ਦੋਸਤੀ ਗੰਢਣ ਦਾ ਫ਼ੈਸਲਾ ਕਰ ਲਿਆ। ਮੈਂ ਸੋਚਿਆ ਜੇਕਰ ਕਾਰਤੂਸਾਂ ਵਾਲੀ ਬੰਦੂਕ ਨਾਲ ਅਭਿਆਸ ਕੀਤਾ, ਤਾਂ ਬਾਅਦ ਵਿਚ ਜ਼ਿਲ੍ਹਾ ਅਧਿਕਾਰੀ ਵਲੋਂ ਦਿੱਤੀ ਦੁਨਾਲੀ ਨਾਲ ਬੜੀ ਆਸਾਨੀ ਨਾਲ ਸ਼ਿਕਾਰ ਕਰ ਸਕਾਂਗਾ। ਜੋਹਨ ਬਿਨਾਂ ਸ਼ਕ ਮੈਨੂੰ ਬੰਦੂਕ ਉਧਾਰੀ ਦੇ ਦੇਵੇਗਾ, ਪਰ ਕਾਰਤੂਸਾਂ ਦਾ ਜੁਗਾੜ ਮੈਨੂੰ ਆਪ ਹੀ ਕਰਨਾ ਪੈਣਾ ਸੀ। ਅਚਾਨਕ ਮੈਨੂੰ ਇਹ ਵਿਉਂਤ ਸੁੱਝੀ। ਆਲੇਰੀ ਦੀ ਲਕਸ਼ਮਾ, ਮੇਰੀ ਦਾਦੀ ਨੂੰ ਨਿਆਣਿਆਂ ਨਾਲ ਬੜਾ ਮੋਹ ਸੀ। ਥੋੜ੍ਹੀ ਮਿੰਨਤ ਨਾਲ ਹੀ ਉਹ ਸਾਡੀਆਂ ਲੋੜਾਂ ਪੂਰਨ ਲਈ ਪੈਸੇ ਦੇਣ ਲਈ ਤਿਆਰ ਹੋ ਜਾਵੇਗੀ। ਘਰ ਵਿਚ ਸਾਰੇ ਹੀ ਉਸ ਨੂੰ ਧਨ ਦੀ ਦੇਵੀ ਲਕਸ਼ਮੀ ਕਹਿੰਦੇ ਸਨ। ਉਹ ਛਟੀਕੀ ਜਿਹੀ, ਭੂਰੇ ਕੇਸਾਂ ਵਾਲੀ, ਚਮਕਦੀਆਂ ਅੱਖਾਂ ਵਾਲੀ, ਸਦਾ ਮੁਸਕਰਾਉਂਦੀ ਰਹਿਣ ਵਾਲੀ ਸੁੰਦਰ ਔਰਤ ਸੀ। ਜਦੋਂ ਲੋਕ ਉਸ ਨੂੰ ਦਾਦਾ ਨਾਲ ਦੇਖਦੇ ਤਾਂ ਅਕਸਰ ਉਨ੍ਹਾਂ ਦੀ ਧੀ ਦਾ ਭੁੱਲੇਖਾ ਖਾ ਜਾਂਦੇ। ਜਦੋਂ ਵੀ ਉਹ ਲੋਕਾਂ ਨੂੰ ਪੈਸੇ ਦੀ ਮਦਦ ਨਾਲ ਆਸ਼ੀਰਵਾਦ ਦਿੰਦੀ, ਤਾਂ ਉਹ ਕਦੇ ਵੀ ਉਸ ਕੰਮ ਵਿਚ ਅਸਫਲ ਨਾ ਹੁੰਦੇ ਜਿਸ ਕੰਮ ਲਈ ਪੈਸਾ ਦਿੱਤਾ ਹੁੰਦਾ। ਖ਼ਾਸ ਕਰ ਕੇ ਸਾਡੇ ਵਾਸਤੇ, ਉਹਦੇ ਪੋਤਰਿਆਂ ਲਈ ਉਹ ਧਨ ਦਾ ਸਦਾ ਬਹਾਰ ਸਰੋਤ ਸੀ। ਇਸ ਲਈ ਮੈਂ ਆਲੇਰੀ ਗਿਆ। ਉਸ ਕੋਲੋਂ ਪੈਸੇ ਮੰਗਣ ਤਾਂ ਕਿ ਇਕ ਵਧੀਆ ਪੈੱਨ ਖ਼ਰੀਦ ਸਕਾਂ। ਮੈਂ ਉਹਦੇ ਸਾਹਮਣੇ ਭੋਲਾ ਜਿਹਾ ਮੂੰਹ ਬਣਾ

ਕੇ ਪੈਸੇ ਲਈ ਮਿੰਨਤ ਕੀਤੀ।" "ਮੈਨੂੰ ਕੱਲ੍ਹ ਜਾਣਾ ਪੈਣਾ ਹੈ।" ਇਮਤਿਹਾਨ ਸਿਰ 'ਤੇ ਆ ਰਹੇ ਨੇ ਤੇ ਮੇਰੇ ਕੋਲ ਕੋਈ ਪੈੱਨ ਨਹੀਂ ਹੈ। ਮਾਂ ਤੇ ਪਿਤਾ ਜੀ ਕਹਿੰਦੇ ਨੇ ਕਿ ਮੈਂ ਨਿੱਬ ਦੀ ਹੀ ਵਰਤੋਂ ਕਰਾਂ। ਲਿਖਣ ਲਈ ਹਰ ਵਾਰ ਸਿਆਈ ਵਿਚੋਂ ਨਿੱਬ ਦਾ ਡੋਬਾ ਲੈਣ 'ਚ ਬੜਾ ਸਮਾਂ ਲੱਗਦਾ। ਕਈ ਵਾਰ ਸਿਆਹੀ ਨਾਲ ਕਾਗਜ਼ 'ਤੇ ਪੂੰਝੇ ਪੈ ਜਾਂਦੇ ਤੇ ਅਧਿਆਪਕ ਮੇਰੇ ਨੰਬਰ ਘੱਟ ਕਰ ਦਿੰਦਾ ਹੈ। ਨਿੱਬ ਨਾਲ ਮੈਂ ਜਿੰਨਾ ਚਾਹੁੰਦਾ ਹਾਂ ਓਨਾਂ ਨਹੀਂ ਲਿਖ ਸਕਦਾ।

ਉਸ ਨੇ ਢਾਰਸ ਦਿੰਦਿਆ ਕਿਹਾ, "ਘਬਰਾ ਨਾ, ਆ ਤੇ ਪਹਿਲਾਂ ਆਪਣਾ ਨਾਸ਼ਤਾ ਕਰ ਲੈ। ਮੈਂ ਤੈਨੂੰ ਪੈੱਨ ਖ਼ਰੀਦਣ ਲਈ ਕਾਫ਼ੀ ਪੈਸੇ ਦੇ ਦਿਆਂਗੀ।"

ਜਦੋਂ ਮੈਂ ਨਾਸ਼ਤਾ ਕਰ ਰਿਹਾ ਸੀ, ਉਸ ਨੇ ਪੰਜ ਚਾਂਦੀ ਦੇ ਸਿੱਕੇ ਮੇਰੇ ਖੀਸੇ ਵਿਚ ਪਾ ਦਿੱਤੇ ਤੇ ਕਿਹਾ, "ਮੈਨੂੰ ਪਤਾ, ਮੇਰਾ ਪੋਤਾ ਬੜਾ ਵਧੀਆ ਬੰਦਾ ਐ। ਤੂੰ ਇਸ ਪੈੱਨ ਨਾਲ ਨਾਂ ਤੇ ਪ੍ਰਸਿੱਧੀ ਖੱਟੇਂ। ਰੱਬ ਤੈਨੂੰ ਇਮਤਿਹਾਨ ਵਿਚ ਸ਼ਲਾਘਾਯੋਗ ਢੰਗ ਨਾਲ ਕਾਮਯਾਬ ਕਰੇਗਾ।" ਉਹਦੇ ਪੈਸੇ ਤੇ ਬਚਨਾਂ ਨੇ ਮੈਨੂੰ ਅਤਿ ਦੀ ਪ੍ਰਸੰਨਤਾ ਦਿੱਤੀ। ਮੈਂ ਤਾਂ ਪਹਿਲਾਂ ਹੀ ਵਧੀਆ ਸ਼ਿਕਾਰ ਦੇ ਦਿਨਾਂ ਦੇ ਸੁਪਨੇ ਲੈਣੇ ਸ਼ੁਰੂ ਕਰ ਦਿੱਤੇ ਸਨ।

ਪੱਟਰ ਵਿਖੇ ਮੈਂ ਜੌਹਨ ਬਰਗੈਂਜ਼ੇ ਦੇ ਬਹੁਤ ਨੇੜੇ ਆ ਗਿਆ। ਸਕੂਲ ਦੀਆਂ ਆਉਣ ਵਾਲੀਆਂ ਪ੍ਰੀਖਿਆਵਾਂ ਬਾਰੇ ਬਿਨਾਂ ਸੋਚਿਆਂ ਅਸਾਂ ਦੋਵਾਂ ਬੰਦੂਕ ਲੈ ਪੱਟਰ ਦਾ ਹਰ ਬਾਜ਼ਾਰ ਤੇ ਗਲੀ ਕੱਛ ਮਾਰੀ। ਮੇਰੀ ਪੂਰੀ ਤਿਆਰੀ ਨਹੀਂ ਸੀ। ਇਸ ਕਰਕੇ ਮੈਂ ਇਮਤਿਹਾਨ ਵਿਚ ਨਹੀਂ ਬੈਠਿਆ। ਮੈਂ ਜਾਣਦਾ ਸਾਂ ਕਿ ਨਤੀਜਾ ਕੀ ਹੋਵ੍ਹੇਗਾ, ਇਸ ਲਈ ਪ੍ਰੀਖਿਆ ਫੀਸ 'ਤੇ ਵੀ ਪੈਸੇ ਕਿਉਂ ਗਵਾਏ ਜਾਣ? ਮੈਂ ਪੈਸੇ ਕੌਫ਼ੀ ਤੇ ਕਾਰਤੂਸਾਂ 'ਤੇ ਖ਼ਰਚ ਕਰ ਦਿੱਤੇ। ਮੈਂ ਸ਼ਿਕਾਰ ਵਿਚ ਨਿਪੁੰਨ ਹੋ ਗਿਆ ਪਰ ਪੜ੍ਹਾਈ 'ਚੋਂ ਫ਼ੇਲ ਹੋ ਗਿਆ। ਜੌਹਨ ਤਾਂ ਗੋਆ ਭੱਜ ਗਿਆ ਪਰ ਮੇਰਾ ਕੀ ਬਣੇਗਾ? ਦਾਦੀ ਹੀ ਮੈਨੂੰ ਆਲੇਰੀ ਵਿਖੇ ਬਚਾ ਸਕਦੀ ਹੈ, ਪਰ ਔਰਤ ਹੋਣ ਕਾਰਣ ਉਹ ਦਾਦਾ ਦੀਆਂ ਇੱਛਾਵਾਂ ਦੇ ਵਿਰੁੱਧ ਨਹੀਂ ਜਾ ਸਕਦੀ। ਜੇ ਕਰ ਮੈਨੂੰ ਸਕੂਲ ਜਾਣ ਲਈ ਮਜਬੂਰ ਕੀਤਾ ਜਾਂਦਾ, ਤਾਂ ਦਾਦੀ ਵੀ ਨਹੀਂ ਰੋਕ ਸਕਦੀ ਸੀ। ਪਰ ਮੈਂ ਸਕੂਲ ਵਾਪਸ ਕਿੱਦਾਂ ਜਾ ਸਕਦਾ ਸਾਂ, ਕਿਉਂਕਿ ਮੈਂ ਤਾਂ ਆਪਣੀਆਂ ਪੁਸਤਕਾਂ ਵੀ ਵੇਚ ਦਿੱਤੀਆਂ ਸਨ? ਜੇ ਕਰ ਪਿਤਾ ਨੂੰ ਇਸ ਦਾ ਪਤਾ ਲਗ ਜਾਂਦਾ ਤਾਂ ਉਹ ਕੁੱਟ ਕੁੱਟ ਮੇਰੀ ਚੱਟਣੀ ਬਣਾ ਦਿੰਦੇ ਅਤੇ ਦਾਦੀ ਦੀ ਵੀ ਮੇਰੇ ਲਈ ਕੋਈ ਹਮਦਰਦੀ ਨਾ ਹੁੰਦੀ।

ਇਨ੍ਹਾਂ ਵਿਚਾਰਾਂ ਨਾਲ ਮੈਂ ਬੇਲਾਰੇ ਚਲਾ ਗਿਆ ਜਿੱਥੇ ਮੇਰੇ ਨਾਨਾ ਰਹਿੰਦੇ ਸਨ। ਜਿੱਦਾਂ ਅਖਾਣ ਹੈ ਕਿ, "ਪੰਸਾਰੀ ਤੋਲਣ ਤੇ ਲਿਫਾਫੇ ਬੰਨ੍ਹਣ ਤੋਂ ਵੱਧ ਕੀ ਕਰ ਸਕਦਾ ਹੈ।" ਉਸੇ ਤਰ੍ਹਾਂ ਹੀ ਮੈਂ ਬੇਲਾਰੇ ਵਿਖੇ ਵੀ ਸ਼ਿਕਾਰ ਵਿਚ ਗਲਤਾਨ ਹੋ ਗਿਆ।

ਮੈਂ ਆਪਣੇ ਮਾਮੇ ਦੀ ਬੰਦੂਕ ਲੈ ਕੇ ਉਸ ਨੂੰ ਤਿੰਨ ਜਮ੍ਹਾਂ ਇੱਕ ਦੇ ਤੇਲ ਨਾਲ ਸਾਫ਼ ਕੀਤਾ, ਆਪਣੀਆਂ ਜੇਬਾਂ ਕਾਰਤੂਸਾਂ ਨਾਲ ਭਰ, ਆਪਣਾ ਸਮਾਂ ਸ਼ਿਕਾਰ ਵਿਚ ਬਿਤਾਉਣ ਲੱਗਾ। ਸ਼ਿਕਾਰ ਮੇਰੇ ਲਈ ਖ਼ਬਤ ਬਣ ਗਿਆ ਸੀ। ਇਕ ਵਾਰੀ ਦਿਨੇ ਹੀ ਮੈਂ ਇਕ ਸੂਰ ਮਾਰਿਆ ਤੇ ਉਹਦੇ ਲਈ ਕੁਦੂਸ (Kudos) ਕਮਾਏ। ਇੰਜ ਮੇਰੇ ਦਿਨ ਖ਼ੁਸ਼ੀ-ਖ਼ੁਸ਼ੀ ਲੰਘ ਗਏ। ਪਰ ਛੁੱਟੀਆਂ ਮੁੱਕਣ 'ਤੇ ਮੇਰੀ ਮਾਂ ਮੈਨੂੰ ਮੁੜ ਆਉਣ ਲਈ ਦਬਾਅ ਪਾਉਣ ਲੱਗੀ। ਉਸ ਵੇਲੇ ਤੱਕ ਮੇਰੇ ਘਰਦਿਆਂ ਨੂੰ ਜੌਹਨ ਦੇ ਗੋਆ ਚਲੇ ਜਾਣ ਦਾ ਪਤਾ ਲੱਗ ਚੁੱਕਿਆ ਸੀ। ਮੇਰੇ ਵਲੋਂ ਵੀ ਅਜਿਹੇ ਹੀ ਕਦਮ ਚੁੱਕੇ ਜਾਣ ਦੇ ਡਰੋਂ ਮੇਰੇ ਘਰਦਿਆਂ ਨੇ ਮੈਨੂੰ ਕੁੱਟਿਆ ਤੇ ਨਾਲੇ ਮੇਰੇ ਤੋਂ ਉਨ੍ਹਾਂ ਦਾ ਵਿਸ਼ਵਾਸ ਉੱਠ ਗਿਆ। ਪਿਤਾ ਨੇ ਤਾਂ ਮੇਰੇ ਨਾਲ ਬੋਲਣਾ ਹੀ ਬੰਦ ਕਰ ਦਿੱਤਾ। ਕਿਤੇ ਜਵਾਨ ਹੋ ਰਿਹਾ ਪੁੱਤਰ ਕਹਿਣੇ ਤੋਂ ਬਾਹਰ ਹੀ ਨਾ ਹੋ ਜਾਵੇ, ਨਾ ਚਾਹੁੰਦਿਆਂ ਹੋਇਆਂ ਵੀ ਮਾਂ ਨੇ ਮੇਰੇ ਨਾਲ ਆਮ ਜਿਹਾ ਵਿਵਹਾਰ ਹੀ ਰੱਖਿਆ। ਆਲੇਰੀ ਵਿਖੇ ਮੇਰੀ ਦਾਦੀ ਹੀ ਮੇਰਾ ਅਜੇ ਵੀ ਧਿਆਨ ਰੱਖਦੀ। ਮੇਰੇ ਦਾਦਾ, ਮਾਪੇ ਤੇ ਹੋਰ ਪਰਿਵਾਰ ਵਾਲਿਆਂ ਨੇ ਮੇਰੇ 'ਤੇ ਆਸ ਰੱਖੀ ਹੋਈ ਸੀ ਕਿ ਮੈਂ ਉੱਚੀ ਪੜ੍ਹਾਈ ਕਰਕੇ ਉੱਚਾ ਸਰਕਾਰੀ ਆਹੁਦਾ ਅਖ਼ਤਿਆਰ ਕਰਾਂਗਾ। ਇਸ ਤਰ੍ਹਾਂ ਉਹ ਕਿਸੇ ਤਰ੍ਹਾਂ ਮੈਨੂੰ ਬੰਦੂਕ ਲੈ ਕੇ ਅਵਾਰਾਗਰਦੀ ਕਰਦਿਆਂ ਦੇਖ ਸਕਦੇ ਸਨ। ਇਹ ਕੋਈ ਹਾਸਾ ਨਹੀਂ ਸੀ, ਪਰ ਸ਼ਿਕਾਰ ਵਾਸਤੇ ਖਬਤ ਨੇ ਮੇਰੇ ਜੀਵਨ ਦਾ ਵਹਾਣ ਹੀ ਮੋੜ ਦਿੱਤਾ ਸੀ।

## 2

# ਮੇਰਾ ਪਹਿਲਾ ਸ਼ੇਰ

ਦਸਵੀਂ ਦੀ ਪ੍ਰੀਖਿਆ ਵਿਚੋਂ ਅਸਫ਼ਲ ਰਹਿਣ 'ਤੇ ਮੇਰੀ ਸਕੂਲੀ ਪੜ੍ਹਾਈ ਦਾ ਅੰਤ ਹੋ ਗਿਆ। ਪਹਿਲਾਂ ਮੇਰਾ ਇਕ ਹੀ ਸਾਥੀ ਸੀ ਮਾਲੂ, ਹੁਣ ਤਾਂ ਪਿੰਡ ਦੇ ਅਨੇਕਾਂ ਨੌਜਵਾਨ ਮੇਰੇ ਸੰਗੀ ਹੋ ਗਏ। ਸ਼ਿਕਾਰ ਤੋਂ ਇਲਾਵਾ ਮੈਂ ਪਿੰਡ ਦੀ ਪੰਚਾਇਤ ਦੀਆਂ ਸਰਗਰਮੀਆਂ ਵਿਚ ਵੀ ਹਿੱਸਾ ਲੈਣ ਲੱਗਾ। ਕੋਨਹੀਮੋਨੂੰ ਇਸ ਕੰਮ ਵਿਚ ਮੇਰੀ ਸਹਾਇਤਾ ਕਰਦਾ। ਕਿਸੇ ਵੀ ਝਗੜੇ ਵਿਚ ਮੈਂ ਉਸ ਨਾਲ ਵਿਚਾਰ ਵਟਾਂਦਰਾ ਕਰਨ ਬਾਅਦ ਹੀ ਕੋਈ ਫ਼ੈਸਲਾ ਦਿੰਦਾ। ਨਤੀਜੇ ਵਜੋਂ ਕੋਨਹੀਮੋਨੂੰ ਨੂੰ ਜਾਂ ਤਾਂ ਦਾਅਵੇਦਾਰ ਤੋਂ ਤੇ ਜਾਂ ਦੋਸ਼ੀ ਤੋਂ ਪੈਸਾ ਮਿਲ ਜਾਂਦਾ। ਮੈਨੂੰ ਵੀ ਇਸ ਦਾ ਫ਼ਾਇਦਾ ਹੋ ਗਿਆ ਕਿ ਜਦੋਂ ਵੀ ਮੈਨੂੰ ਕੋਈ ਜ਼ਰੂਰਤ ਪੈਂਦੀ, ਮੈਂ ਉਸ ਤੋਂ ਉਧਾਰ ਮੰਗ ਲੈਂਦਾ। ਜੇ ਕਰ ਝਗੜਾਲੂ ਮੇਰਾ ਫ਼ੈਸਲਾ ਨਾ ਮੰਨਦਾ ਤਾਂ, ਤਾਂ ਵੇਹਲੜ ਮੰਡਲੀ ਦੇ ਮੈਂਬਰ ਮੇਰੇ ਸਾਥੀ ਉਸ ਨੂੰ ਫ਼ੈਸਲਾ ਮੰਨਣ ਲਈ ਰਾਜ਼ੀ ਕਰਦੇ। ਬੜੀ ਸਿੱਧੀ ਗੱਲ ਸੀ, ਕੋਨਹੀਮੋਨੂੰ ਵਲੋਂ ਸੁਝਾਇਆ ਹਰ ਫ਼ੈਸਲਾ ਮੇਰੇ ਵਿਚਾਰ 'ਚ ਸਹੀ ਹੁੰਦਾ ਅਤੇ ਜੋ ਮੈਂ ਫ਼ੈਸਲਾ ਸੁਣਾਉਂਦਾ, ਉਹ ਝਗੜਾਲੂਆਂ ਨੂੰ ਮੰਨਣਾ ਹੀ ਪੈਂਦਾ। ਆਖ਼ਿਰ ਮੈਂ ਨਾਮੀਂ-ਗਰਾਮੀਂ ਪਰਿਵਾਰ 'ਚੋਂ ਸਾਂ ਤੇ ਪਿੰਡ ਦੇ ਮੁੱਖੀਆ ਦਾ ਪੋਤਾ ਸਾਂ। ਭਾਵੇਂ ਕਿ ਘਰ ਵਿਚ ਮੇਰੀ ਕੋਈ ਬਹੁਤੀ ਇਜ਼ਤ ਨਹੀਂ ਸੀ, ਪਰ ਮੈਂ ਪਿੰਡ ਵਿਚ ਆਪਣਾ 'ਨਿਰੰਕੁਸ਼ ਰਾਜ' ਚਾਲੂ ਰੱਖਿਆ ਸੀ। ਹੁਣ ਤੱਕ ਜ਼ਿਲ੍ਹਾ ਅਧਿਕਾਰੀ ਨੇ ਸਾਡੇ ਪਰਿਵਾਰ ਨੂੰ ਦੁਨਾਲੀ ਬੰਦੂਕ ਤੋਹਫ਼ੇ ਵਜੋਂ ਦੇ ਦਿੱਤੀ ਸੀ ਤੇ ਮੈਂ ਵੀ ਅਨੇਕਾਂ ਹਿਰਨਾਂ, ਸਾਨ੍ਹਾਂ ਤੇ ਸੂਰਾਂ ਨੂੰ ਮਾਰ ਕੇ ਅਨੁਭਵੀ ਸ਼ਿਕਾਰੀ ਬਣ ਚੁੱਕਾ ਸਾਂ। ਮੇਰੇ ਸਾਥੀਆਂ ਨੂੰ ਇਕ ਚੰਗੇ ਨਿਸ਼ਾਨੇਬਾਜ਼ ਵਜੋਂ ਮੇਰੇ 'ਤੇ ਯਕੀਨ ਸੀ। ਇਸ ਤੋਂ ਇਲਾਵਾ ਉਹ ਮੁਫ਼ਤ ਖਾਣੇ ਤੇ ਕੌਫ਼ੀ ਮਿਲਣ ਕਾਰਣ ਖ਼ੁਸ਼ ਰਹਿੰਦੇ। ਇਸ ਤਰ੍ਹਾਂ ਪਿੰਡ ਵਿਚ ਮੈਂ ਆਪਣੇ ਆਪ ਨੂੰ ਇਕ ਹੈਸੀਅਤ ਵਾਲੇ ਬੰਦੇ ਵਜੋਂ ਸਥਾਪਿਤ ਕਰ ਲਿਆ ਸੀ।

ਲਾਗਲੇ ਪਿੰਡ ਕੋਮਕਬਾਰੂ ਵਿਚ ਉਨ੍ਹਾਂ ਦਿਨਾਂ ਵਿਚ ਸ਼ੇਰ ਲੋਕਾਂ ਵਾਸਤੇ ਮੁਸੀਬਤ

ਬਣੇ ਹੋਏ ਸਨ, ਜੋ ਤਬੇਲਿਆਂ ਵਿਚ ਵੜ ਕੇ ਪਸ਼ੂ ਧੂਅ ਕੇ ਲੈ ਜਾਂਦੇ। ਇਕ ਵਾਰ ਮੇਰੇ ਮਿੱਤਰ ਰਾਮਾ ਪੁਜਾਰੀ ਨੇ ਮੈਨੂੰ ਸ਼ੇਰ ਦੇ ਸ਼ਿਕਾਰ ਲਈ ਸੱਦਾ ਦਿੱਤਾ। ਮੈਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਮੈਂ ਕੀ ਕਰਾਂ, ਕਿਉਂਕਿ ਸ਼ੇਰ ਦਾ ਸ਼ਿਕਾਰ ਪੇਂਡੂਆਂ ਨੂੰ ਆਪਣਾ ਫ਼ੈਸਲਾ ਮੰਨਵਾਉਣ ਜਿੰਨਾ ਆਸਾਨ ਨਹੀਂ ਸੀ। ਇਹ ਜਿਉਣ ਮਰਨ ਦਾ ਸਵਾਲ ਸੀ। ਸੱਦਾ ਅਸਵੀਕਾਰ ਕਰਨਾ ਮੇਰੀ ਬੇਇਜ਼ਤੀ ਸੀ ਤੇ ਸਵੀਕਾਰ ਕਰਨਾ ਵੱਡੀ ਬੇਵਕੂਫ਼ੀ। ਮੈਂ ਦੁਚਿੱਤੀ ਦੇ ਸਿੰਗਾਂ ਵਿਚ ਫਸਿਆ ਪਿਆ ਸਾਂ। ਸ਼ੇਰ ਨੂੰ ਮਾਰਨਾ ਤਾਂ ਕੀ ਮੈਂ ਤੇ ਅਜੇ ਤਕ ਉਹਦੇ ਦਰਸ਼ਨ ਵੀ ਨਹੀਂ ਸਨ ਕੀਤੇ। ਅੰਤ ਮੈਂ ਇਸ ਬਾਰੇ ਰਮੰਨਾ ਨਾਲ ਵਿਚਾਰ ਕਰਨ ਦਾ ਫ਼ੈਸਲਾ ਕੀਤਾ, ਜੋ ਕਿ ਸਾਡੀ ਮੰਡਲੀ ਵਿਚੋਂ ਸਭ ਤੋਂ ਸਿਆਣਾ ਮੰਨਿਆ ਜਾਂਦਾ ਸੀ। ਰਮੰਨਾ ਨੇ ਕੁਝ ਪਲ ਸੋਚ ਵਿਚਾਰ ਕੀਤੀ ਤੇ ਕਿਹਾ, 'ਚਲੋ ਚੱਲੀਏ। ਆਖ਼ਿਰ ਇਹ ਕੋਈ ਨੇਮ ਨਹੀਂ ਹੈ ਕਿ ਤੁਸੀਂ ਸ਼ੇਰ ਦੇਖੋ ਤੇ ਉਸ 'ਤੇ ਗੋਲੀ ਦਾਗ਼ ਦੇਵੋ। ਮੰਨ ਲਓ, ਜੇ ਅਸੀਂ ਸ਼ੇਰ ਮੁਹਰੇ ਆ ਵੀ ਗਏ, ਤਾਂ ਅਸੀਂ ਮਸ਼ਾਲਾਂ ਨਾਲ ਲੈ ਸਿੱਧੀ ਟੱਕਰ ਨਾ ਲਵਾਂਗੇ। ਦੂਜੇ ਪਾਸੇ ਜੇ ਕਰ ਅਸੀਂ ਨਹੀਂ ਜਾਂਦੇ, ਤਾਂ ਸਾਡੀ ਇਜ਼ਤ ਨੂੰ ਧੱਕਾ ਲੱਗੇਗਾ। ਇਸ ਤਰ੍ਹਾਂ ਅਸੀਂ ਕੋਮਬਾਰੂ ਜਾਣ ਦਾ ਫ਼ੈਸਲਾ ਕਰ ਲਿਆ।

ਕੋਮਬਾਰੂ ਦੇ ਰਾਹ ਵਿਚ ਸਨਕਾਦਾਕਾਟੇ ਪਹੁੰਚ, ਕੁਝ ਦੇਰ ਲਈ ਅਸੀਂ ਇਕ ਹੋਟਲ ਵਿਚ ਰੁਕੇ, ਚਾਹ ਪੀਤੀ ਤੇ ਮਸ਼ਾਲਾਂ (ਸ਼ਿਕਾਰ ਲਈ ਜ਼ਰੂਰੀ) ਤਿਆਰ ਕੀਤੀਆਂ। ਭੁਗਤਾਨ ਲਈ ਸਾਡੇ ਕੋਲ ਪੈਸੇ ਨਹੀਂ ਸਨ, ਪਰ ਕੋਹਨੀਮੋਨੂੰ ਵਰਗੇ ਬਦਮਾਸ਼ ਦੇ ਸਾਡੇ ਨਾਲ ਹੁੰਦਿਆਂ, ਕਿਹਦੀ ਹਿੰਮਤ ਸੀ ਕਿ ਸਾਡੇ ਕੋਲੋਂ ਕੋਈ ਧੇਲਾ ਵੀ ਮੰਗਦਾ ? ਹੋਟਲ ਛੱਡ ਕੇ ਅਸੀਂ ਅਗਾਂਹ ਵਧ ਪਏ। ਰਾਹ ਵਿਚ ਅਸਾਂ ਕੁਝ ਰੌਲਾ ਸੁਣਿਆ। ਉਸ ਦਿਸ਼ਾ ਵਿਚ ਰੋਸ਼ਨੀ ਮਾਰੀ ਤਾਂ ਸਾਨ੍ਹਾਂ ਦਾ ਇਕ ਝੁੰਡ ਵਾਦੀ ਵਿਚ ਭੱਜਾ ਜਾ ਰਿਹਾ ਸੀ। ਕੋਨਹੀਮੋਨੂੰ ਨਾਖ਼ੁਸ਼ ਸੀ ਕਿ ਅਸੀਂ ਇਸ ਝੁੰਡ ਵਿਚੋਂ ਕੋਈ ਵੀ ਜਾਨਵਰ ਨਾ ਹੱਥਿਆ ਸਕੇ। ਰਾਮਾ ਪੁਜਾਰੀ ਦੇ ਘਰ ਪਹੁੰਚੇ ਅਤੇ ਕੁੱਕੜ ਨਾਲ ਰੋਟੀ ਖਾਧੀ। ਕੋਨਹੀਮੋਨੂੰ ਲਗਾਤਾਰ ਬੇਰੋਕ ਗੁੱਲਛ ਰਿਹਾ ਸੀ, "ਤੁਸਾਂ ਲੋਕਾਂ ਕੋਲ ਖਾਣ ਲਈ ਕੁਕੜ ਨੇ, ਜਦ ਕਿ ਮੈਨੂੰ ਸੁੱਕੀ ਰੋਟੀ ਨਾਲ ਗੁਜ਼ਾਰਾ ਕਰਨਾ ਪੈਂਦਾ ਹੈ। ਅੱਜ ਸਾਨੂੰ ਕੋਈ ਜਾਨਵਰ ਫੜ੍ਹਨਾ ਹੀ ਪੈਣਾ।" ਨਿਰਸੰਦੇਹ ਕੋਈ ਜਾਨਵਰ ਸਾਡੇ ਰਾਹ ਵਿਚ ਆਇਆ ਤਾਂ ਹੀ ਖਾਧਾ ਜਾ ਸਕਦਾ ਸੀ। ਸਾਡੀ ਮੰਡਲੀ ਵਿਚੋਂ ਕੋਈ ਅਜਿਹਾ ਨਹੀਂ ਸੀ ਜੋ ਉਸ ਨੂੰ ਨਿਕਲ ਜਾਣ ਦਿੰਦਾ।

ਕੋਮਬਾਰੂ ਲਾਗੇ ਅਸਾਂ ਨਦੀ ਪਾਰ ਕੀਤੀ ਅਤੇ ਗੌਵੜਾ ਦੇ ਨਾਲ ਦੇ ਘਰ ਪਹੁੰਚ ਗਏ, ਜਿਥੋਂ ਪਹਿਲੀ ਰਾਤ ਵੱਛੇ ਨੂੰ ਸ਼ੇਰ ਧੂਅ ਕੇ ਲੈ ਗਿਆ ਸੀ। ਕੁਝ ਗੱਲਬਾਤ ਕਰਨ ਤੋਂ ਬਾਅਦ, ਅਗਲਾ ਕੋਈ ਹੋਰ ਕਦਮ ਉਠਾਉਣ ਤੋਂ ਪਹਿਲਾਂ, ਸ਼ੇਰ ਬਾਰੇ ਹੋਰ ਸੂਚਨਾ ਲੈਣ ਬਾਰੇ ਫ਼ੈਸਲਾ ਕੀਤਾ ਗਿਆ। ਜੇ ਕਰ ਇਹ ਕੋਈ ਵੱਡਾ ਸ਼ੇਰ

ਨਿਕਲਿਆ, ਤਾਂ ਅਸਾਂ ਇਸ ਬਾਰੇ ਕੁਝ ਵੀ ਨਾ ਕਰਨ ਦਾ ਫ਼ੈਸਲਾ ਕੀਤਾ। ਅਸੀਂ ਸ਼ਾਂਤਾ ਗੌਵੜਾ ਦਾ ਬੂਹਾ ਖੜਕਾਇਆ, ਜੋ ਕਾਹਲੀ ਨਾਲ ਉੱਠਿਆ ਤੇ ਸਾਨੂੰ ਅੰਦਰ ਆਉਣ ਦਾ ਸੱਦਾ ਦਿੰਦਿਆਂ ਕੁਝ ਸ਼ਰਮਾ ਵੀ ਗਿਆ। ਕਿਉਂਕਿ ਸਾਡੀ ਗਿਣਤੀ ਕਾਫ਼ੀ ਜ਼ਿਆਦਾ ਸੀ। ਅਸਾਂ ਬਾਹਰ ਹੀ ਰਹਿਣ ਦਾ ਫ਼ੈਸਲਾ ਕੀਤਾ। ਘਰ ਦੇ ਅੰਦਰ ਅਸੀਂ ਗੌਵੜਾ ਦੀ ਵਹੁਟੀ ਵੇਖੀ, ਜੋ ਪਹਿਲਾਂ ਦਰੀ 'ਤੇ ਜੱਫ਼ੀ ਪਾਈ ਸੁੱਤੀ ਪਈ ਸੀ। ਉਹਦੇ ਲਾਗੇ ਉਹਦਾ ਬੱਚਾ ਅਜੇ ਵੀ ਪਾਂ ਮਾਰੇ ਕੁੱਤੇ ਲਾਗੇ ਲੰਮਾ ਪਿਆ ਸੀ। ਕੋਨਹੀਮੋਨੂੰ ਨੇ ਕੁੱਤੇ ਨੂੰ ਦੇਖਦਿਆਂ ਹੀ ਘ੍ਰਿਣਾ ਨਾਲ ਥੁੱਕਿਆ, ਸ਼ਾਂਤਾ ਗੌਵੜਾ ਨੇ ਸਾਨੂੰ ਸ਼ਾਂਤ ਕਰਦਿਆਂ ਕਿਹਾ, "ਭਾਜੀ ਮੈਂ ਮਜਬੂਰ ਹਾਂ। ਜੇ ਕਰ ਮੈਂ ਇਸ ਕਤੂਰੇ ਨੂੰ ਅੰਦਰ ਨਾ ਲਿਆਵਾਂ, ਤਾਂ ਇਸ ਵਾਰ ਇਸ ਨੂੰ ਵੀ ਸ਼ੇਰ ਧੂਅ ਕੇ ਲੈ ਜਾਣਗੇ। ਕੱਲ੍ਹ ਤਬੇਲੇ ਵਿਚੋਂ ਸ਼ੇਰ ਇਕ ਵੱਛਾ ਧੂ ਕੇ ਖਾ ਗਿਆ।" ਘਟਨਾ ਸੁਣਾਉਂਦਿਆਂ ਉਸ ਵਲੋਂ ਇਹ ਦੱਸਿਆ ਗਿਆ ਕਿ ਸ਼ੇਰ ਦੇ ਪੰਜੇ ਮਿਣੇ ਤਾਂ ਲਗਭਗ ਇਕ ਫੁੱਟ ਦੇ ਸਨ। ਇਸ ਸੂਚਨਾ ਨੇ ਮੇਰੀ ਰੀੜ ਵਿਚ ਕਾਂਬਾ ਛੇੜ ਦਿੱਤਾ। ਫ਼ਿਰ ਵੀ ਕਿਵੇਂ ਮੈਂ ਹਲਕਾ ਜਿਹਾ ਮੁਸਕਾਇਆ। ਹੁਣ ਅਸੀਂ ਜਗ੍ਹਾ ਛੱਡਣ ਲਈ ਕਾਹਲੀ 'ਚ ਸਾਂ। ਅਸੀਂ ਗੌਵੜਾ ਨੂੰ ਵੀ ਸਾਡੇ ਨਾਲ ਹੋਣ ਲਈ ਸੱਦਾ ਦਿੱਤਾ। ਆਪਣੀ ਤੀਵੀਂ ਨੂੰ ਧਿਆਨ ਨਾਲ ਰਹਿਣ ਦੀ ਹਿਦਾਇਤ ਦਿੰਦਿਆਂ ਉਸ ਆਪਣੀ ਡਾਂਗ ਚੁੱਕੀ ਤੇ ਸਾਡੇ ਨਾਲ ਹੋ ਲਿਆ। ਅਸੀਂ ਇਕ ਮੀਲ ਹੀ ਆਏ ਹੋਵਾਂਗੇ ਕਿ ਅਸੀਂ ਗੌਵੜਾ ਦੇ ਘਰੋਂ ਦੁੱਖ ਵਿੰਨ੍ਹਵੀ ਚੀਖ ਸੁਣੀ, "ਆਓ, ਸਾਡੀ ਮਦਦ ਕਰੋ, ਸ਼ੇਰ ਸਾਡੇ ਘਰ ਆ ਵੜਿਆ ਜੇ, ਸਾਨੂੰ ਬਚਾਓ।" ਚੀਖ ਨੇ ਸਾਡੇ ਕਦਮ ਉੱਥੇ ਹੀ ਰੋਕ ਦਿੱਤੇ।

ਗੌਵੜਾ ਰੋਣ ਲੱਗਾ, "ਹਾਏ, ਮੈਂ ਤੁਹਾਡੇ ਨਾਲ ਆ ਗਿਆ। ਮੈਂ ਆਪਣਾ ਬੱਚਾ ਸ਼ੇਰ ਨੂੰ ਬਲੀ ਚੜ੍ਹਾਅ ਦਿੱਤਾ। ਹਾਏ ਮਾੜੀ ਕਿਸਮਤੇ! ਜੇ ਕਰ ਬੱਚਾ ਮੁਸੀਬਤ ਵਿਚ ਨਾ ਹੁੰਦਾ, ਮੇਰੀ ਪਤਨੀ ਏਨੀਆਂ ਦੁੱਖ ਭਰੀਆਂ ਚੀਖਾਂ ਨਾ ਮਾਰਦੀ।"

ਡਰ ਨੇ ਮੈਨੂੰ ਮੇਰੇ ਰਾਹ 'ਤੇ ਹੀ ਥਿਰ ਕਰ ਦਿੱਤਾ। ਸਹਾਇਤਾ ਲਈ ਚੀਖ਼ ਪੁਕਾਰ ਅਜੇ ਵੀ ਸ਼ਾਂਤਾ ਗੌਵੜਾ ਦੇ ਘਰ ਵਲੋਂ ਆ ਰਹੀ ਸੀ, "ਹਾਏ ਮੇਰਿਆ ਰੱਬਾ, ਜਿਹਨੂੰ ਮੈਂ ਬੜੇ ਲਾਡਾਂ ਚਾਵਾਂ ਨਾਲ ਪਾਲਿਆ ਸੀ, ਉਹ ਹੁਣ ਸ਼ੇਰ ਦੇ ਮੂੰਹ ਵਿਚ ਹੈ। ਹਾਏ, ਮੇਰੀਏ ਕਿਸਮਤੇ!" ਔਰਤ ਦੇ ਵੈਣ-ਵਿਰਲਾਪ ਨੇ ਮੇਰਾ ਭੈਅ ਪੱਕਿਆਂ ਕਰ ਦਿੱਤਾ। ਅਸੀਂ ਛੇਤੀ ਨਾਲ ਗੌਵੜਾ ਦੇ ਘਰ ਆਏ, ਤਾਂ ਔਰਤ ਦਾ ਨਾ ਦਿਲਾਸਿਆ ਜਾਣ ਵਾਲਾ ਰੋਣਾ ਸੁਣ ਨਹੀਂ ਸਕਦੇ ਸਾਂ। ਹਿੰਮਤ ਸਮੇਟ ਅਸੀਂ ਆਪਣੀਆਂ ਬੱਤੀਆਂ ਦੀ ਰੌਸ਼ਨੀ ਬੰਦ ਕਰਕੇ ਛੱਤੇ 'ਤੇ ਪਹੁੰਚੇ। ਘਾਹ ਫੂਸ ਦੀ ਵਾੜ ਵਿਚ ਅਸਾਂ ਵੱਡਾ ਮਘੋਰਾ ਦੇਖਿਆ। ਅਸੀਂ ਉਹਨੂੰ ਬਾਹਰੋਂ ਬਾਹਰ ਆਉਣ ਲਈ ਕਿਹਾ, ਪਰ ਡਰੀ ਜਨਾਨੀ ਨੇ ਬੂਹਾ ਨਾ ਖੋਲ੍ਹਿਆ। ਅਸੀਂ ਅੰਦਰ ਦੌੜੇ ਤਾਂ ਦੇਖਿਆ ਜੋ ਸਾਡੇ ਮੂਹਰੇ ਸੀ, ਉਸ ਨੇ ਸਾਨੂੰ ਅੰਦਰ ਤਕ ਹਿਲਾ ਦਿੱਤਾ। ਬੱਚਾ ਕੰਧ ਨਾਲ ਲੱਗਿਆ ਖੜਾ

ਸੀ ਅਤੇ ਆਪਣੇ ਡਰੇ ਮੂੰਹ ਨਾਲ ਸਾਨੂੰ ਵੇਖ ਰਿਹਾ ਸੀ। ਗੌਵੜਾ ਦੀ ਤੀਵੀਂ ਪਾਗਲਾਂ ਵਾਂਗ ਵਾਲ ਖੋਲ੍ਹੀ ਸਿਰ ਪਿੱਟ ਰਹੀ ਸੀ। ਮੈਂ ਚੁਫੇਰੇ ਨਜ਼ਰ ਮਾਰੀ ਤੇ ਜੋ ਦੇਖਿਆ, ਮੈਂ ਸਾਰੀ ਉਮਰ ਨਾ ਭੁੱਲ ਸਕਿਆ। ਕੁੱਤੇ ਤੇ ਸ਼ੇਰ ਦੀ ਲੜਾਈ ਵਿਚ, ਗੌਵੜਾ ਦੀ ਪਤਨੀ ਨੇ ਕੁੱਤੇ ਨੂੰ ਉਹਦੀਆਂ ਪਿਛਲੀਆਂ ਲੱਤਾਂ ਫੜ ਉਹਨੂੰ ਬਚਾਉਣ ਲਈ ਖਿੱਚਿਆ ਹੋਵੇਗਾ। ਪਰ ਡਰੇ ਕੁੱਤੇ ਦੀ ਟੱਟੀ ਪੇਸ਼ਾਬ ਨਿਕਲਣ ਕਾਰਣ ਸੜਿਆਂਦ ਸਾਡੇ ਲਈ ਅਸਹਿ ਹੋਈ ਪਈ ਸੀ।

ਅਚਾਨਕ ਸਾਨੂੰ ਪਤਾ ਲੱਗ ਗਿਆ ਕਿ ਸ਼ੇਰ ਬੱਚੇ ਨੂੰ ਨਹੀਂ ਬਲਕਿ ਕੁੱਤੇ ਨੂੰ ਲੈ ਗਿਆ ਹੈ। ਅਸੀਂ ਅੰਦਰ ਬਾਹਰ, ਇਧਰ ਉਧਰ ਸ਼ੇਰ ਦੀ ਭਾਲ ਸ਼ੁਰੂ ਕੀਤੀ ਪਰ ਸਭ ਫ਼ਜ਼ੂਲ। ਸੰਭਵ ਸੀ ਕਿ ਸ਼ੇਰ ਸਾਡੀ ਮੌਜੂਦਗੀ ਕਾਰਣ ਕੁੱਤੇ ਨੂੰ ਆਪਣੇ ਪੰਜਿਆਂ ਵਿਚ ਚੁੱਕੀ ਦੂਰ ਜੰਗਲ ਵਿਚ ਨਿਕਲ ਗਿਆ ਸੀ। ਪਰੰਤੂ ਜੇ ਕਰ ਅਜਿਹਾ ਸੀ, ਤਾਂ ਇਹ ਸਾਡੇ ਲਈ ਕੁਝ ਖਲਾਸੀ ਤਾਂ ਸੀ। ਫ਼ਜ਼ੂਲ ਜਿਹੀ ਭਾਲ ਤੋਂ ਬਾਅਦ ਅਸਾਂ ਸ਼ਿਕਾਰ ਵਿਚਾਲੇ ਹੀ ਛੱਡ ਮੁੜਨ ਦਾ ਮਨ ਬਣਾ ਲਿਆ। ਅਚਾਨਕ ਹੀ ਅਸੀਂ ਖੂਹ ਵਿਚੋਂ ਕੁੱਤੇ ਦਾ ਕੂਕਣਾ ਸੁਣਿਆ। ਕੀ ਇਹ ਸੰਭਵ ਸੀ ਕਿ ਸ਼ੇਰ ਦੇ ਜਬਾੜੇ ਵਿਚੋਂ ਨਿਕਲਣ ਤੋਂ ਬਾਅਦ ਦੀ ਭੱਜ ਦੌੜ ਵਿਚ ਕੁੱਤਾ ਖੂਹ ਵਿਚ ਡਿੱਗ ਪਿਆ ਹੋਵੇ ? ਅਸੀਂ ਖੂਹ ਵਿਚ ਰੌਸ਼ਨੀ ਮਾਰੀ ਤਾਂ ਵਿਚਾਰਾ ਕੁੱਤਾ ਸਾਡੇ ਵੱਲ ਝਾਕ ਰਿਹਾ ਸੀ।" ਗੌਵੜਾ ਦੇਖੀਂ। ਤੇਰਾ ਕੁੱਤਾ ਤਾਂ ਖੂਹ ਵਿਚ ਹੈ...." ਮੈਂ ਅਜੇ ਵਾਕ ਪੂਰਾ ਕੀਤਾ ਹੀ ਸੀ ਕਿ ਮੈਂ ਡਰਾਉਣੀ ਗਰਜ਼ ਸੁਣੀ। ਮੁੜ ਅਸੀਂ ਅੰਦਾਜ਼ਾ ਲਾਇਆ ਕਿ ਕੁੱਤੇ ਦੇ ਨਾਲ ਸ਼ੇਰ ਵੀ ਖੂਹ ਵਿਚ ਜਾ ਡਿੱਗਿਆ ਸੀ।

ਸਾਡਾ ਕਿਆਸ ਸਹੀ ਸੀ। ਮੁੜ ਖੂਹ ਵਿਚ ਰੌਸ਼ਨੀ ਮਾਰੀ, ਤਾਂ ਦੇਖਿਆ ਕਿ ਸ਼ੇਰ ਆਪਣੇ ਆਪ ਨੂੰ ਪਾਣੀ ਤੋਂ ਉਤਾਂਹ ਰੱਖਣ ਦੀ ਪੂਰੀ ਵਾਹ ਲਗਾ ਰਿਹਾ ਸੀ। ਅਸੀਂ ਨਜ਼ਾਰਾ ਵੇਖ ਕੇ ਮੂੰਹ ਅੱਡੀ ਖੜੇ ਸਾਂ। ਗੌਵੜਾ ਤੋਂ ਖੂਹ ਦੀ ਡੂੰਘਾਈ ਬਾਰੇ ਪੱਕਿਆਂ ਹੋਣ ਤੋਂ ਬਾਅਦ ਕੋਨਹੀਮੋਨੂੰ ਅੰਤ ਥੋੜ੍ਹਾ ਮੁਸਕਰਾਇਆ ਤੇ ਸਾਡੇ ਵੱਲ ਮੁੜ ਉਜਰ ਕੀਤੀ, ਦੇਖੋ ਇਹ ਘੜੀ ਚੁੱਪ ਬੈਠਣ ਦੀ ਨਹੀਂ, ਸਾਨੂੰ ਕੁਝ ਜ਼ਰੂਰ ਕਰਨਾ ਚਾਹੀਦਾ ਐ; ਇਨ੍ਹਾਂ ਤਾਂ ਡੁੱਬਣਾ ਹੀ ਡੁੱਬਣਾ ਐ।" ਉਹ ਆਪਣੀ ਭਾਰੀ ਡਾਂਗ ਫੜੀ ਮੇਰੇ ਪਿਛਾੜੀ ਸੰਤਰੀ ਵਾਂਗ ਖੜ੍ਹਾ ਦੂਜਿਆਂ ਨੂੰ ਮੂਹਰੇ ਲੱਗਣ ਦਾ ਹੁਕਮ ਦੇ ਰਿਹਾ ਸੀ। ਜਦੋਂ ਮੈਂ ਮੁੜ ਰੌਸ਼ਨੀ ਖੂਹ ਵਿਚ ਮਾਰੀ ਤੇ ਜੋ ਮੈਂ ਦੇਖਿਆ, ਮੇਰੇ ਤਾਂ ਰੌਂਗਟੇ ਖੜੇ ਹੋ ਗਏ। ਵੱਡੇ ਸਿਰ ਵਿਚ ਦੋ ਲਾਲ ਸੂਹੀਆਂ ਅੱਖਾਂ ਸਾਨੂੰ ਘੂਰ ਰਹੀਆਂ ਸਨ। ਖੂਹ ਵਿਚੋਂ ਬਾਹਰ ਨਿਕਲਣ ਦੇ ਸਾਰੇ ਯਤਨ ਬੇਕਾਰ ਸਨ। ਜਿੰਨਾ ਉਹ ਅਸਫ਼ਲ ਹੋ ਰਿਹਾ ਸੀ, ਓਨਾ ਹੀ ਉਦੋਂ ਉਹ ਗੁਰਰਾ ਰਿਹਾ ਸੀ। ਖੂਹ ਦੀ ਦੀਵਾਰ 'ਤੇ ਪੰਜੇ ਫ਼ਸਾਉਂਦਾ ਸ਼ੇਰ ਬਾਰ ਬਾਰ ਪਾਣੀ ਵਿਚ ਆ ਡਿੱਗਦਾ ਤੇ ਨਾਲ ਹੀ ਗਿੱਲੀ ਮਿੱਟੀ ਦੇ ਲੋਦੇ ਉਹਦੇ 'ਤੇ ਆਣ ਡਿੱਗਦੇ।

ਕੋਨਹੀਮੋਨੂੰ ਮੇਰੇ ਵਲ ਮੁੜਿਆ, ਕਾਹਦੀ ਉਡੀਕ ਵਿਚ ਐ? ਮਾਰ ਗੋਲੀ ਤੇ ਜੇ ਕਰ ਉਸ ਬਾਹਰ ਛਾਲ ਮਾਰੀ, ਤਾਂ ਮੈਂ ਤੇਰੇ ਪਿੱਛੇ ਡਾਂਗ ਲਈ ਖੜਾ ਆਂ।" ਜਿੰਨਾ ਸੰਭਵ ਸੀ, ਹੌਸਲਾ 'ਕੱਠਾ ਕਰ, ਸ਼ੇਰ ਦੇ ਸਿਰ 'ਤੇ ਰੋਸ਼ਨੀ ਮਾਰ ਮੈਂ ਬੜੇ ਧਿਆਨ ਨਾਲ ਸ਼ਿਸ਼ਤ ਬੰਨ੍ਹੀ ਤੇ ਘੋੜਾ ਖਿੱਚ 'ਤਾ। ਮਗਰੋਂ ਵੱਡਾ ਧਮਾਕਾ ਹੋਇਆ। ਆਖ਼ਰੀ ਯਤਨ ਵਜੋਂ ਸ਼ੇਰ ਕਾਫ਼ੀ ਉੱਚਾ ਉੱਛਲਿਆ, ਗਰਜਿਆ ਅਤੇ ਪਾਣੀ ਵਿਚ ਛੜੱਪ ਕਰ ਕੇ ਡਿੱਗ ਪਿਆ। ਡਰਿਆ ਹੋਇਆ ਕੁੱਤਾ ਜਾਨ ਬਚਾਉਣ ਖ਼ਾਤਰ ਪਾਣੀ ਵਿਚ ਛੜੱਪੇ ਮਾਰਦਾ ਮੁੜ ਤਾਂ ਆਇਆ, ਪਰ ਸ਼ੇਰ ਕਿੱਥੇ ਗਿਆ। ਉਹਦਾ ਕੋਈ ਥਹੁ ਪਤਾ ਨਹੀਂ ਸੀ। ਸਿਰਫ਼ ਤਾਜ਼ੇ ਖ਼ੂਨ ਦੇ ਬੁਲਬੁਲੇ ਪਾਣੀ 'ਤੇ ਦਿੱਸ ਰਹੇ ਸਨ।

ਸ਼ੇਰ ਦਾ ਮਰਨਾ ਪੱਕਿਆਂ ਹੋਣ 'ਤੇ ਖ਼ੁਸ਼ੀ ਦੀ ਖ਼ਬਰ ਲਈ ਮੈਂ ਇਕ ਹਵਾਈ ਫ਼ਾਇਰ ਕੀਤਾ। ਖੂਹ ਵਿਚ ਝਾਕਣ ਲਈ ਘਰਾਂ ਵਿਚੋਂ ਬਾਹਰ ਆ ਗਏ। ਸ਼ੇਰ ਦੀ ਗਰਜ ਤੇ ਦੋ ਗੋਲੀਆਂ ਦੀ ਆਵਾਜ਼ ਸੁਣ ਹੱਥਾਂ ਵਿਚ ਲਾਲਟੈਨਾਂ ਤੇ ਮਸ਼ਾਲਾਂ ਫੜ੍ਹੀ ਲੋਕ ਦੂਰੋਂ ਦੂਰੋਂ ਆਉਣ ਲੱਗੇ। ਪਰ ਖੂਹ ਵਿਚ ਤਾਂ ਸ਼ੇਰ ਦਾ ਕੋਈ ਥਹੁ ਪਤਾ ਨਹੀਂ ਸੀ। ਕੁਨਹੀਮੋਨੂੰ ਨੇ ਸਿਆਣਪ ਦਿਖਾਉਂਦਿਆਂ ਕਿਹਾ, "ਆਪਣੇ ਆਖ਼ਰੀ ਸਾਹ ਲੈ ਸ਼ੇਰ ਡੁੱਬ ਗਿਆ ਹੈ ਤੇ ਹੇਠਾਂ ਚਿੱਕੜ ਵਿਚ ਫਸ ਗਿਐ। ਜੇ ਕਰ ਜਿਉਂਦਾ ਹੁੰਦਾ, ਤਾਂ ਹੁਣ ਤੱਕ ਉਤਾਂਹ ਆ ਜਾਂਦਾ।" ਗੌਵੜਾ ਨੇ ਅਭਾਗੇ ਕੁੱਤੇ ਨੂੰ ਬਾਹਰ ਖਿੱਚਣ ਲਈ ਕਮੰਦ-ਵਲ ਪਾ ਕੇ ਰੱਸੀ ਬਣਾਈ। ਧਰਤੀ 'ਤੇ ਪੈਰ ਲਗਦਿਆਂ ਹੀ ਕੁੱਤਾ ਆਪਣੀ ਜਾਨ ਬਚਾਉਣ ਲਈ ਦੁੜੰਗੇ ਮਾਰ ਗੌਵੜਾ ਦੇ ਘਰ ਜਾ ਵੜਿਆ। ਹੌਲੀ ਹੌਲੀ ਸ਼ੇਰ ਦੀਆਂ ਪਿਛਲੀਆਂ ਲੱਤਾਂ ਪਾਣੀ ਤੋਂ ਬਾਹਰ ਦਿੱਸਣ ਲੱਗੀਆਂ। ਕਨਹੀਮੋਨੂੰ ਦਾ ਕਿਆਸ ਸਹੀ ਨਿਕਲਿਆ।

ਕੁਝ ਨੌਕਰਾਂ ਨੂੰ ਅਸਾਂ ਘਰਾਂ ਤੋਂ ਰੱਸੀਆਂ ਲੈਣ ਭੇਜਿਆ ਤਾਂ ਕਿ ਸ਼ੇਰ ਦੀਆਂ ਲੱਤਾਂ ਨੂੰ ਕਮੰਦ-ਵਲ ਪਾ ਕੇ ਫੜਿਆ ਜਾ ਸਕੇ। ਦੂਜਾ ਸਿਰਾ ਖੂਹ ਦੇ ਆਰਪਾਰ ਰੱਖੀ ਲੱਕੜੀ ਦੀ ਬੱਲੀ ਨਾਲ ਬੰਨ੍ਹਿਆ। ਤਦ ਲਗਭਗ ਦਸਾਂ ਬਾਰ੍ਹਾਂ ਬੰਦਿਆਂ ਨੇ ਰੱਸੇ ਨੂੰ ਖਿੱਚਿਆ, ਪਰ ਸ਼ੇਰ ਨੂੰ ਅੱਧ ਤੱਕ ਵੀ ਨਾ ਖਿੱਚ ਸਕੇ। ਸੰਭਵ ਤਰਕੀਬਾਂ ਬਾਰੇ ਸੋਚਦਿਆਂ ਅੰਤ ਅਸਾਂ ਗੌਵੜਾ ਦੇ ਘਰੋਂ ਬਾਂਸ ਦੀ ਪੌੜੀ ਮੰਗਵਾਈ। ਦੋ ਬੰਦਿਆਂ ਨੇ ਪੌੜੀ ਰਾਹੀਂ ਹੇਠਾਂ ਉੱਤਰ ਸ਼ੇਰ ਨੂੰ ਉਤਾਂਹ ਧੱਕਿਆ ਜਦ ਕਿ ਦੂਜਿਆਂ ਨੇ ਉੱਪਰ ਨੂੰ ਖਿੱਚਿਆ। ਅੰਤ ਨੂੰ ਸ਼ੇਰ ਦੀ ਦੇਹ ਉਪਰ ਆ ਹੀ ਗਈ। ਇਹ ਬਾਰ੍ਹਾਂ ਫੁੱਟ ਲੰਮਾ, ਧਾਰੀਦਾਰ, ਸ਼ਾਨਦਾਰ ਸ਼ੇਰ ਸੀ। ਉਹਦੇ ਪੀਲੇ ਵਾਲ ਲਾਲ ਹੋ ਗਏ ਸਨ ਅਤੇ ਕਾਲੀਆਂ ਧਾਰੀਆਂ 'ਤੇ ਚਿੱਟੇ ਲੱਛੇ ਪਏ ਹੋਏ ਸਨ। ਕੁਨਹੀਮੋਨੂੰ ਜਿਸ ਨੇ ਦਾਦਾ ਜੀ ਦੁਆਰਾ ਮਾਰੇ ਕਈ ਸ਼ੇਰਾਂ ਨੂੰ ਦੇਖਿਆ ਸੀ, ਸ਼ੇਰ ਦੇ ਮੂੰਹ ਵਿਚ ਝਾਕਣ ਤੋਂ ਬਾਅਦ ਐਲਾਨ ਕੀਤਾ ਕਿ ਇਹ ਤਾਂ ਬੜਾ ਬੁੱਢਾ ਸ਼ੇਰ ਐ। ਗੋਲੀ ਕਾਰਣ ਉਹਦਾ ਢਿੱਡ ਬੁਰੀ ਤਰ੍ਹਾਂ ਫੱਟ ਗਿਆ ਸੀ। ਉਹਦੇ ਮੂਹਰੇ ਦੇ ਚਾਰ ਸੂਏ ਦੰਦਾਂ ਨੂੰ ਗਾਇਬ

ਦੇਖ ਕੁਨਹੀਮੋਨੂੰ ਨੇ ਐਲਾਨਿਆ, ਓ ਮੇਰਿਆ ਰੱਬਾ! ਇਹ ਸ਼ੇਰ ਤਾਂ ਏਨਾ ਬੁੱਢਾ ਐ ਕਿ ਇਹਦੇ ਮੂੰਹ ਵਿਚ ਕੋਈ ਦੰਦ ਹੀ ਨਹੀਂ। ਇਹੋ ਕਾਰਣ ਹੈ ਕਿ ਜੰਗਲੀ ਜਾਨਵਰਾਂ ਦਾ ਸ਼ਿਕਾਰ ਨਹੀਂ ਸੀ ਕਰ ਸਕਣ ਕਾਰਣ, ਘਰੇਲੂ ਵੱਛਿਆਂ ਤੇ ਕੁੱਤਿਆਂ ਵੱਲ ਹੋਇਆ ਪਿਆ ਸੀ।

ਸ਼ੇਰ ਨੂੰ ਪਿੱਠ ਭਾਰ ਪਾ ਕੇ, ਕੁਝ ਬੰਦੇ ਘਰਾਂ ਨੂੰ ਰੱਸੀਆਂ ਤੇ ਬਾਲੇ ਲੈਣ ਲਈ ਜੋਸ਼ ਨਾਲ ਦੌੜੇ। ਮੇਰੇ ਸਾਥੀ ਮਾਲੂ ਤੇ ਅੰਗਾਰਾ ਇਹ ਮਹਾਨ ਖ਼ਬਰ ਸੁਣਾਉਣ ਲਈ ਮੇਰੇ ਘਰ ਨੂੰ ਦੌੜ ਗਏ। ਅਗਲੇ ਦਿਨ ਸਨਕਾਦਾਕਾਟੇ ਗੱਡੇ ਦੇ ਆਉਣ 'ਚ ਸਮਾਂ ਸੀ। ਤਾਂ ਹੀ ਸ਼ੇਰ ਗੱਡੇ 'ਤੇ ਪਾ ਕੇ ਖੜਿਆ ਜਾ ਸਕਣਾ ਸੀ। ਪਰ ਦਿਨੇਂ ਨਿਕਲਣ ਵਾਲੇ ਜਲੂਸ ਦਾ ਕੀ ਬਣਿਆ? ਮੇਰੀ ਨਿਸ਼ਾਨੇਬਾਜ਼ੀ ਵਿਚ ਨਿਪੁੰਨਤਾ ਦਾ ਸਾਰੇ ਪਾਸੇ ਪ੍ਰਚਾਰ ਹੋਣਾ ਸੀ ਅਤੇ ਇਹ ਕਿਸੇ ਲਈ ਵੀ ਦੱਸਣਾ ਮਨ੍ਹਾ ਸੀ ਕਿ 'ਮਾਲਿਕ ਦੇ ਬੇਟੇ' ਨੇ ਖੂਹ ਵਿਚ ਡਿੱਗੇ ਪਏ ਸ਼ੇਰ ਨੂੰ ਮਾਰਿਆ ਹੈ। ਸਾਰੇ ਜਾਣੂ ਸਨ ਕਿ ਜੇ ਇਹ ਸਚਾਈ ਕਿਸੇ ਨੂੰ ਦੱਸੀ, ਤਾਂ ਉਹ ਕਈ ਦਿਨਾਂ ਤੱਕ ਕੌਡ਼ੀ ਤੇ ਰੋਟੀ ਨਾ ਮਿਲਣ ਦੀ ਸਜ਼ਾ ਮਿਲੇਗੀ। ਮੇਰੇ ਸਾਰੇ ਮਿੱਤਰਾਂ ਨੇ ਇਕ ਗੰਭੀਰ ਚੁੱਪ ਧਾਰੀ ਹੋਈ ਸੀ।

ਅਸਾਂ ਸ਼ੇਰ ਨੂੰ ਬਾਂਸ ਦੇ ਬਾਲਿਆਂ ਨਾਲ ਬੰਨ੍ਹਿਆ ਤੇ ਰਾਤ ਨੂੰ ਹੀ ਸਨਕਾਦਾਕਾਟੇ ਵੱਲ ਹੋ ਪਏ। ਰਾਹ ਵਿਚ ਅਸਾਂ ਰਾਮਾ ਪੁਜਾਰੀ ਦੇ ਘਰ ਆਰਾਮ ਕੀਤਾ। ਲੋਥ ਚੁੱਕਣ ਵਾਲਿਆਂ ਨੇ ਤਾੜੀ ਤੇ ਮੈਂ ਕੱਚੇ ਨਾਰੀਅਲ ਦਾ ਪਾਣੀ ਪੀਤਾ। ਕੋਨਹੀਮੋਨੂੰ ਨੇ ਉਸੇ ਰਾਤ ਹੀ ਸ਼ੇਰ ਨੂੰ ਸਨਕਾਦਾਕਾਟੇ ਲੈ ਜਾਣ ਦਾ ਹੁਕਮ ਚਾੜ੍ਹਿਆ ਹੋਇਆ ਸੀ ਅਤੇ ਕਿਸੇ ਕੋਲ ਇਸ ਹੁਕਮ ਅਦੂਲੀ ਕਰਨ ਦਾ ਹੌਸਲਾ ਨਹੀਂ ਸੀ। ਵੈਸੇ ਮਰੇ ਸ਼ੇਰ ਨੂੰ ਬੜੇ ਬੁਝੇ ਮਨ ਨਾਲ ਸਨਕਾਦਾਕਾਟੇ ਪਹੁੰਚਾਇਆ ਗਿਆ। ਉਥੇ ਪਿੰਡ ਦਾ ਮੁੱਖੀਆ, ਢਾਬਿਆਂ ਵਾਲੇ ਵਪਾਰੀ ਤੇ ਆਮ ਲੋਕ ਮਰੇ ਸ਼ੇਰ ਨੂੰ ਦੇਖਦਿਆਂ ਹੀ ਆਲੇ-ਦੁਆਲੇ ਇਕੱਠੇ ਹੋ ਗਏ। "ਇਸੇ ਬਦਮਾਸ਼ ਨੇ ਮੇਰਾ ਵੱਛਾ ਮਾਰਿਆ ਸੀ" ਇਕ ਨੇ ਕਿਹਾ, "ਇਹੋ ਸੀ ਜੋ ਮੇਰਾ ਕੁੱਤਾ ਲੈ ਗਿਆ ਸੀ" ਦੂਜੇ ਨੇ ਜੋੜਿਆ। ਜੁੜੀ ਭੀੜ ਅਜਿਹੇ ਬੋਲਾਂ ਨਾਲ ਸ਼ੇਰ ਨੂੰ ਕੋਸ ਰਹੀ ਤੇ ਉਸ 'ਤੇ ਥੁੱਕ ਰਹੀ ਸੀ। ਢਾਬੇ ਦੇ ਮਾਲਿਕ ਪੁੱਟਾਨਾ ਗੌਵੜਾ ਨੇ ਸ਼ੇਰ ਦੇ ਮਾਰੇ ਜਾਣ ਦੀ ਖ਼ੁਸ਼ੀ ਵਿਚ ਸਾਨੂੰ ਸਾਰਿਆਂ ਨੂੰ ਤਕੜਾ ਨਾਸ਼ਤਾ ਕਰਵਾਇਆ ਤੇ ਮੈਨੂੰ ਘਰੇਲੂ ਵੱਛਿਆਂ ਤੇ ਕੁੱਤਿਆਂ ਦੇ ਰੱਖਵਾਲੇ ਵਜੋਂ ਵਡਿਆਇਆ। ਆਪਣੀ ਹੋਰ ਪ੍ਰਸੰਸਾ ਦਿਖਾਉਣ ਖ਼ਾਤਿਰ ਉਸ ਐਲਾਨ ਕੀਤਾ ਕਿ ਇਕ ਵੱਡੇ ਜਲੂਸ ਨਾਲ ਸ਼ੇਰ ਨੂੰ ਕਾਡਲਾ ਲੈ ਜਾਇਆ ਜਾਵੇਗਾ ਅਤੇ ਇਸ ਦਾ ਸਾਰਾ ਖ਼ਰਚਾ ਉਹ ਸਹਿਣ ਕਰੇਗਾ। ਕਾਸਿਮ ਨੂੰ ਆਤਿਸ਼ਬਾਜ਼ੀ ਦਾ ਕੰਮ ਦਿੱਤਾ ਗਿਆ, ਜਦ ਕਿ ਮੇਰਾਸ ਤੇ ਕੁਰਾਗਾ ਆਪਣੇ ਚੌਲਾਂ ਤੇ ਟਮਟਮਾਂ ਨਾਲ ਸਾਡੇ ਨਾਲ ਚਲਣਗੇ।

ਹੁਣ ਸਵੇਰ ਦੇ ਅੱਠ ਵੱਜ ਚੁੱਕੇ ਸਨ ਅਤੇ ਅਬੂਕਾਰੇ ਬੈਰੀ ਦਾ ਗੱਡਾ ਆ ਗਿਆ ਸੀ। ਕੰਧ ਨਾਲ ਰੱਖੇ ਸ਼ੇਰ ਨੂੰ ਵੇਖ ਬੌਲਦ ਡੈਂਬਰ ਗਏ। ਪਰ ਛੇਤੀ ਹੀ ਉਹ ਸ਼ਾਂਤ ਹੋ ਗਏ। ਦਾਦਾ ਜੀ ਤੇ ਪਿਤਾ ਜੀ ਹੌਲੀ ਜਿਹੇ ਗੱਡੇ 'ਤੋਂ ਹੇਠਾਂ ਉੱਤਰੇ। ਪਿਤਾ ਜੀ ਨੇ ਸ਼ੇਰ ਵੱਲ ਪ੍ਰਸੰਸਾ ਭਰੀ ਨਜ਼ਰ ਮਾਰੀ ਤੇ ਮੇਰੇ ਵੱਲ ਭੈੜਾ ਜਿਹਾ ਤੱਕਿਆ ਅਤੇ ਸ਼ੇਰ ਨੂੰ ਗੱਡੇ 'ਤੇ ਲੱਦਣ ਦੀ ਹਦਾਇਤ ਕੀਤੀ। ਦਾਦਾ ਨੇ ਮੇਰੇ ਕੋਲ ਆ ਕੇ ਮੈਨੂੰ ਪਿਆਰ ਨਾਲ ਥਾਪੀ ਦਿੱਤੀ ਤੇ ਕਿਹਾ, ''ਇਹ ਤਾਂ ਬੜਾ ਵੱਡਾ ਤੇ ਤਕੜਾ ਸ਼ੇਰ ਐ, ਭਾਵੇਂ ਮੈਂ ਬੜੇ ਸ਼ੇਰ ਮਾਰੇ ਨੇ, ਪਰ ਇਹੋ ਜਿਹਾ ਮੈਂ ਕਦੇ ਨਹੀਂ ਡਿੱਠਾ। ਕੀ ਇਹ ਇਕੋ ਗੋਲੀ ਨਾਲ ਮਰ ਗਿਆ ? ਤੂੰ ਕੀ ਘਬਰਾਇਆ ਨਹੀਂ ?" ਇਹਨਾਂ ਸ਼ਬਦਾਂ ਨਾਲ ਮੇਰਾ ਮਨ ਖ਼ੁਸ਼ੀ ਨਾਲ ਭਰ ਗਿਆ। ਮਸ਼ਹੂਰ ਅਖਾਣ ਹੈ ਕਿ ''ਭਾਵੇਂ ਮੇਰਾ ਪੁੱਤ ਹਾਰ ਗਿਐ, ਪਰ ਜੂਏ ਦੇ ਸਾਰੇ ਦਾਅ ਤਾਂ ਸਿੱਖ ਗਿਐ।" ਦਾਦਾ ਜੀ ਨੇ ਮੇਰੇ 'ਤੇ ਪ੍ਰਸੰਸਾ ਦੀ ਝੜੀ ਲਾ ਦਿੱਤੀ, ਜਿੱਦਾਂ ਕਿ ਕਹਿ ਰਹੇ ਹੋਣ, ''ਭਾਵੇਂ ਕਿ ਮੈਂ ਇਕ ਪੜ੍ਹੇ ਲਿਖੇ ਵਜੋਂ ਤੇ ਨਹੀਂ, ਪਰ ਸ਼ਿਕਾਰੀ ਵਜੋਂ ਪਰਿਵਾਰ ਨੂੰ ਮਾਣ ਜ਼ਰੂਰ ਦਿਵਾ ਦਿਤੈ।" ਵਿਚਾਰੇ ਦਾਦਾ ਜੀ, ਜੇ ਕਰ ਦਾਦਾ ਜੀ ਨੂੰ ਪਤਾ ਲੱਗ ਜਾਵੇ ਕਿ ਮੈਂ ਖੂਹ ਵਿਚ ਡਿੱਗਿਆ ਪਿਆ ਸ਼ੇਰ ਹੀ ਮਾਰਿਆ ਹੈ। ਪਿਤਾ ਨੂੰ ਇਸ ਭੇਤ ਦਾ ਪਤਾ ਲੱਗ ਜਾਵੇ ਤਾਂ ਉਹ ਮੈਨੂੰ ਉਥੇ ਉਸੇ ਵੇਲੇ ਹੀ ਫਿਟਕਾਰਾਂ ਪਾਉਣ ਲੱਗ ਪੈਂਦੇ।

ਇਸੇ ਦੌਰਾਨ, ਢਾਬੇ ਵਾਲਾ ਪੁੱਟਨਾ ਗੌਵੜਾ ਅੱਗੇ ਆਇਆ ਤੇ ਪਿਤਾ ਨੂੰ ਕਹਿਣ ਲੱਗਾ, ''ਸ੍ਰੀਮਾਨ ਇਹ ਪਹਿਲਾ ਸ਼ੇਰ ਹੈ, ਜੋ ਤੁਹਾਡੇ ਪੁੱਤਰ ਨੇ ਮਾਰਿਆ ਹੈ। ਇਸ ਨੇ ਉਹ ਸ਼ੇਰ ਮਾਰਿਆ ਹੈ, ਜਿਸ ਨੇ ਸਾਰੇ ਪਿੰਡ ਵਿਚ ਦਹਿਸ਼ਤ ਫ਼ੈਲਾਈ ਹੋਈ ਸੀ। ਗੱਡਾ ਤੋਰੋ ਤੇ ਸ਼ੇਰ ਵਾਲਾ ਗੱਡਾ ਪਿੱਛੇ ਲੱਗਣ ਦਿਓ। ਮੈਂ ਵੀ ਇਸ ਵੇਲੇ ਦਾ ਜਸ਼ਨ ਮਨਾਉਣ ਲਈ ਜਲੂਸ ਵਿਚ ਸ਼ਾਮਿਲ ਹੋਵਾਂਗਾ। ਮੈਂ ਸਾਰਾ ਖ਼ਰਚ ਸਹਾਂਗਾ।"

ਪਿਤਾ ਜੀ ਜੱਕੋਤੱਕੀ ਵਿਚ ਪਏ ਦਾਦਾ ਜੀ ਵੱਲ ਸੁਲ੍ਹਾ ਲਈ ਮੁੜੇ। ਕਿਉਂਕਿ ਮੈਂ ਲਾਡਲਾ ਪੋਤਾ ਸਾਂ, ਦਾਦਾ ਜੀ ਨੇ ਜਲੂਸ ਲਈ ਹਾਮੀ ਭਰੀ। ਪਿਤਾ ਗੱਡੇ ਤੋਂ ਉਤਰ ਕੇ ਆਪਣੇ ਨਾਲ ਹੀ ਬੁੜਬੁੜ ਕਰਦੇ, ਗੁੱਸੇ ਵਿਚ ਲਾਲ ਹੋ ਤੁਰ ਪਏ। ਦਾਦਾ ਜੀ ਨੇ ਵਿਆਖਿਆਇਆ ਕਿ ਪਿਤਾ ਜੀ ਪਰਿਵਾਰ ਵਿਚ ਆਪਣੇ ਪੁੱਤ ਦੇ ਸਾਹਸ ਦੀ ਕਹਾਣੀ ਸੁਣਾਉਣਗੇ। ਉਹ ਇਸ ਸੋਚ ਤੋਂ ਕਿੱਦਾਂ ਪਰਦਾ ਹਟਾ ਸਕਦੇ ਹਨ ਕਿ ਪਿਤਾ ਜੀ ਮੇਰੇ ਵਲੋਂ ਪੜ੍ਹਾਈ ਛੱਡ ਦੇਣ 'ਤੇ ਨਾਰਾਜ਼ ਸਨ। ਦਾਦਾ ਜੀ ਦੀ ਦੇਖ-ਰੇਖ ਹੇਠ ਜਲੂਸ ਲਈ ਸ਼ੇਰ ਤਿਆਰ ਹੈ। ਉਹਦੇ ਜਬਾੜੇ ਖੋਲ੍ਹੇ ਗਏ, ਤਾਂਕਿ ਵਿੱਚ ਘਾਹ ਭਰਿਆ ਜਾ ਸਕੇ ਤੇ ਉਹ ਹੋਰ ਵੀ ਡਰਾਉਣਾ ਲੱਗੇ। ਕੁਝ ਨੇ ਸ਼ੇਰ ਦੇ ਮੂਹਰਲੇ ਦੰਦਾਂ ਨੂੰ ਗਾਇਬ ਦੇਖ ਕੇ ਮਜ਼ਾਕ 'ਚ ਸ਼ੁਰਲੀ ਛੱਡੀ, ਦੇਖੋ, ਇਸ ਬੁੱਢੇ ਠੇਰੇ ਸ਼ੇਰ ਨੂੰ, ਇਸ ਨੇ ਤਾਂ ਬੜੀ ਛੇਤੀ ਭੁੱਖ ਨਾਲ ਹੀ ਮਰ ਜਾਣਾ ਸੀ।"

ਮੇਰੀ ਰੀੜ੍ਹ ਵਿਚ ਸੀਤ ਹੇਠਾਂ ਤੱਕ ਲਹਿ ਗਈ ਜਦੋਂ ਮੈਂ ਉਸ ਨਤੀਜੇ ਬਾਰੇ ਸੋਚਿਆ ਜੋ ਮੇਰੇ ਸ਼ੇਰ ਦੇ ਸ਼ਿਕਾਰ ਨਾਲ ਜੁੜੇ ਸੱਚ ਦੇ ਜੱਗ ਜ਼ਾਹਿਰ ਹੋਣ ਦੇ ਪਿੱਛੇ ਸੀ।

ਸ਼ੇਰ ਨੂੰ ਏਨੀਂ ਚਲਾਕੀ ਨਾਲ ਘਾਹ ਨਾਲ ਭਰਿਆ ਗਿਆ ਕਿ ਇੰਜ ਲੱਗਦਾ ਸੀ ਕਿ ਉਹ ਹੁਣੇ ਹੀ ਸ਼ਿਕਾਰ 'ਤੇ ਝਪਟ ਪਏਗਾ। ਗਠੀਲੇ ਬਾਲਿਆਂ ਨਾਲ ਬੰਨ੍ਹਣ ਤੋਂ ਪਹਿਲਾਂ ਉਹਦੀ ਧੌਣ ਦੁਆਲੇ ਹਾਰ ਵਲੇ ਗਏ। ਛੇ ਬੰਦੇ ਅੱਗੇ ਪਿੱਛੇ ਸ਼ੇਰ ਨੂੰ ਆਪਣੇ ਮੋਢਿਆਂ 'ਤੇ ਚੁੱਕਣ ਲਈ ਤਿਆਰ ਸਨ। ਲੰਮੇ ਜਲੂਸ ਲਈ, ਸ਼ੇਰ ਨੂੰ ਤਿਆਰ ਕੀਤਿਆਂ ਦੇਖ ਕੇ ਮੈਂ ਤੇ ਦਾਦਾ ਜੀ ਖ਼ੁਸ਼ੀ ਨਾਲ ਝੂਮ ਉਠੇ। ਮੇਰੇ ਸਾਥੀ ਵੀ ਮਾਣ ਨਾਲ ਆਕੜੇ ਪਏ ਸਨ। ਜਲੂਸ ਕਾਸਿਮ ਸਹਿਬ ਦੀ ਆਤਿਸ਼ਬਾਜ਼ੀ ਨਾਲ ਸ਼ੁਰੂ ਹੋਇਆ। ਮੈਨੂੰ ਤੇ ਦਾਦਾ ਜੀ ਨੂੰ ਮਰਦਾਲਾ ਵੱਲ ਲੈ ਚੱਲਣ ਲਈ ਗੱਡਾ ਤੁਰ ਪਿਆ। ਗੱਡੇ ਨੂੰ ਵਸ ਵਿਚ ਤੋਰਨ ਦਾ ਕੰਮ ਗੱਡੇ ਵਾਲੇ ਅਬੂਕਾਰੇ ਬੈਰੀ ਦਾ ਸੀ, ਕਿਉਂਕਿ ਢੋਲਾਂ ਤੇ ਟਮਟਮਾਂ ਦੇ ਕੰਨਪਾੜੂ ਰੌਲੇ ਤੇ ਸ਼ੇਰ ਦੀ ਡਰਾਉਣੀ ਦਿੱਖ ਕਾਰਣ ਬੌਲਦ ਡਰੇ ਪਏ ਸਨ।

ਅੰਤ ਵਿਚ ਦਾਦਾ ਜੀ ਨੇ ਮੈਨੂੰ ਗੰਭੀਰ ਸਲਾਹ ਦਿੱਤੀ, "ਮੇਰੇ ਪੁੱਤਰ, ਤੂੰ ਤਾਂ ਕਿਸੇ ਤਰ੍ਹਾਂ ਪੜ੍ਹਾਈ ਛੱਡ ਹੀ ਦਿੱਤੀ ਐ, ਪਰ ਹੁਣ ਅੱਜ ਤੋਂ ਹੀ ਸ਼ਿਕਾਰ ਵਿਚ ਨਿਪੁੰਨਤਾ ਤੇ ਮੁਹਾਰਤ ਹਾਸਿਲ ਕਰਨ ਲਈ ਪੈ। ਭਾਵੇਂ ਕਿ ਮੈਂ ਪੰਜਾਹ ਸਾਲ ਇੱਕ ਸ਼ਿਕਾਰੀ ਵਜੋਂ ਹੰਢਾਅ ਚੁੱਕਿਆ ਹਾਂ, ਪਰ ਅਜੇ ਵੀ ਮੈਂ ਆਪਣੇ ਆਪ ਨੂੰ ਪ੍ਰਬੀਨ ਸ਼ਿਕਾਰੀ ਨਹੀਂ ਸਮਝਦਾ। ਹਿਰਨ, ਸਾਨ੍ਹ ਤੇ ਹੋਰ ਜਾਨਵਰ ਜਿਨ੍ਹਾਂ ਨੂੰ ਅਸੀਂ ਖਾਣ ਲਈ ਮਾਰਦੇ ਹਾਂ, ਜ਼ਖ਼ਮੀ ਹੋਣ ਤੇ ਜਾਂ ਬੱਚ ਨਿਕਲਣ ਤੇ ਏਨਾ ਖ਼ਤਰਾ ਨਹੀਂ ਪੈਦਾ ਕਰਦੇ। ਪਰ ਸ਼ੇਰ ਤੇ ਜੰਗਲੀ ਸੂਰ ਬਹੁਤ ਖ਼ਤਰਨਾਕ ਹੁੰਦੇ ਨੇ। ਤੂੰ ਅੱਜ ਤਾਂ ਸ਼ੇਰ ਨੂੰ ਗੋਲੀ ਮਾਰ ਕੇ ਮਾਰ ਦਿੱਤੈ, ਪਰ ਦੁਬਾਰਾ ਇੰਜ ਨਾ ਕਰੀਂ। ਸ਼ੇਰ ਦੇ ਕਦੀ ਵੀ ਰੂ-ਬ-ਰੂ ਨਾ ਹੋਈਂ। ਸੱਟ ਵੱਜਣ 'ਤੇ ਉਹ ਤੇਰੇ 'ਤੇ ਜ਼ਰੂਰ ਹੀ ਝੱਪਟਾ ਮਾਰੇਗਾ। ਜੇ ਸ਼ੇਰ ਇਸ 'ਤੇ ਪਰ੍ਹਾਂ ਨੂੰ ਹੋ, ਪਿਛਾਂਹ ਮੁੜ ਜਾਂਦਾ ਐ ਤਾਂ ਦੂਜੀ ਵਾਰ ਨਿਸ਼ਾਨਾ ਬੰਨ੍ਹਣ ਖ਼ਾਤਿਰ ਜਾਣ ਦਿਓ। ਜੇ ਨਿਸ਼ਾਨਾ ਖੁੰਝ ਵੀ ਜਾਵੇ, ਤਾਂ ਉਂਜ ਤੁਹਾਨੂੰ ਝਪਟ ਕੇ ਦਬਾਏਗਾ ਨਹੀਂ। ਸ਼ੇਰ ਚੋਰ ਹੁੰਦੇ ਨੇ। ਜੇ ਕਰ ਸ਼ੇਰ ਨੂੰ ਆਪਣੇ ਵਲ ਆਉਂਦਿਆਂ ਦੇਖਦੇ ਹੋ, ਤਾਂ ਪਰ੍ਹਾਂ ਹੋ ਕੇ ਉਸ ਨੂੰ ਜਾਣ ਦਿਓ। ਤਦ ਫਿਰ ਸੋਲ੍ਹਾਂ ਕੁ ਗਜ਼ ਨਿਕਲ ਜਾਣ ਤੋਂ ਬਾਅਦ ਉਹਦੀ ਹਿੱਕ ਦਾ ਨਿਸ਼ਾਨਾ ਬੰਨ੍ਹੋ। ਭਾਵੇਂ ਸ਼ੇਰ ਕਿੰਨਾ ਵੀ ਵੱਡਾ ਹੋਵੇ ਇੱਕ ਕਾਰਤੂਸ ਉਹਨੂੰ ਮਾਰਨ ਲਈ ਕਾਫ਼ੀ ਹੁੰਦਾ ਐ। ਕਦੀ ਵੀ ਇਕੱਲੀ ਗੋਲੀ ਜਾਂ ਗੋਲ ਛੱਰਰਾ ਨਾ ਵਰਤੀਂ। ਜੇ ਕਰ ਸ਼ੇਰ ਸਿਰਫ਼ ਜ਼ਖ਼ਮੀ ਹੀ ਹੋਇਆ ਹੈ, ਤਾਂ ਉਹ ਘਣੇ ਜੰਗਲ ਵਿਚ ਆਪਣੇ ਆਪ ਨੂੰ ਲੁਕਾਏਗਾ ਹੀ ਅਤੇ ਜੇ ਕਰ ਤੁਸੀਂ ਉਹਦੀ ਭਾਲ ਵਿਚ ਜਾਓਗੇ, ਤਾਂ ਉਹ ਅਚਿੰਤੇ ਹੀ ਤੁਹਾਨੂੰ ਆਣ ਫੜ੍ਹੇਗਾ। ਜ਼ਖ਼ਮੀ ਸ਼ੇਰ ਬੜਾ ਖ਼ਤਰਨਾਕ ਹੁੰਦਾ ਹੈ।

"ਜੰਗਲੀ ਸੂਰ ਸ਼ੇਰ ਨਾਲੋਂ ਜ਼ਿਆਦਾ ਤਾਕਤਵਰ ਹੁੰਦਾ ਹੈ ਅਤੇ ਬੰਦੂਕ ਦੀ ਗੋਲੀ ਜਾਂ ਗੋਲ ਛੱਰਰੇ ਨਾਲ ਮਾਰਿਆ ਜਾ ਸਕਦਾ ਸੀ। ਜੰਗਲੀ ਸੂਰ ਦੀ ਛੁਪਣਗਾਹ ਬੜੀ ਔਖੀ ਹੁੰਦੀ ਐ ਤੇ ਉਹ ਆਖ਼ਰੀ ਸਾਹ ਤੱਕ ਲੜਨ ਵਾਲਾ ਇਕੋ ਇਕ ਜਾਨਵਰ ਹੈ। ਹਾਥੀ ਮਰਨ ਵੇਲੇ ਸੁੰਡ ਚੁੱਕਦਾ ਹੈ ਤੇ ਝੁੱਕ ਜਾਂਦਾ ਹੈ, ਜਿਵੇਂ ਆਪਣੀ ਹਾਰ ਮੰਨ ਰਿਹਾ ਹੋਵੇ। ਪਰ ਸ਼ੇਰ ਤੇ ਜੰਗਲੀ ਸੂਰ ਬੜੇ ਬਦਲਾਖ਼ੋਰ ਹੁੰਦੇ ਨੇ। ਉਹਨਾਂ ਦੀ ਬਦਲਾਖ਼ੋਰੀ ਪ੍ਰਵਿਰਤੀ ਉਦੋਂ ਸਾਬਿਰ ਹੋ ਜਾਂਦੀ ਹੈ, ਜਦੋਂ ਉਹ ਬੌਂਦਲੇ ਹੋਏ ਸਾਹਮਣੇ ਜੋ ਵੀ ਪੱਥਰ ਲੱਕੜੀ ਪਈ ਮਿਲੇ, ਚੱਕ ਮਾਰਦੇ ਨੇ। ਜੰਗਲੀ ਸੂਰ ਬੜਾ ਚੌਕੰਨਾ ਅਤੇ ਆਪਣੇ ਪੂਰੇ ਸਰੀਰ ਤੇ ਮਨ 'ਤੇ ਚਰਦੇ ਸਮੇਂ ਵੀ ਨਿਯੰਤ੍ਰਣ ਰੱਖਦਾ ਹੈ। ਪਰ ਸ਼ੇਰ ਦਾ ਜੁੱਸਾ ਸੂਖ਼ਮ ਹੁੰਦਾ ਹੈ ਅਤੇ ਕਈ ਵਾਰ ਗੋਲੀ ਦੂਜੇ ਪਾਸਿਓਂ ਪਾਰ ਨਿਕਲ ਜਾਂਦੀ ਹੈ। ਦੂਜੇ ਪਾਸੇ ਕਈ ਵਾਰ ਜੰਗਲੀ ਸੂਰ ਦੇ ਮੋਟੇ ਚੰਮ 'ਤੇ ਗੋਲੀ ਡਿੱਕ ਖਾ ਜਾਂਦੀ ਹੈ। ਜਿਸ ਪਲ ਹੀ ਸੂਰ ਸ਼ਿਕਾਰੀ ਬਾਰੇ ਜਾਣੂ ਹੁੰਦਾ ਹੈ, ਉਦੋਂ ਹੀ ਆਪਣੇ ਆਪ ਉਹਦੇ ਪੱਠੇ ਲਚਕੀਲੇ ਹੋ ਜਾਂਦੇ ਨੇ ਤੇ ਉਹ ਲੜਨ ਲਈ ਤਿਆਰ ਹੋ ਜਾਂਦਾ ਹੈ। ਅਜਿਹੇ ਮੌਕਿਆਂ 'ਤੇ ਉਹਦੀ ਪਿੱਠ ਦੇ ਵਾਲ ਖੜ੍ਹੇ ਹੋ ਕੇ ਉਹਦੀ ਉੱਚਾਈ ਵਧਾ ਦਿੰਦੇ ਨੇ। ਜੇ ਕਰ ਸ਼ਿਕਾਰੀ ਉਹਦੀ ਧੌਣ ਦੇ ਅਹਿਮ ਹਿੱਸੇ 'ਤੇ ਸ਼ਿਸ਼ਤ ਬੰਨ੍ਹਦਾ ਹੈ, ਤਾਂ ਸ਼ਿਕਾਰ ਆਪਣੇ ਝੁਲਸੇ ਵਾਲਾਂ ਨਾਲ ਭੱਜ ਉੱਠਦਾ ਹੈ ਤੇ ਮੁੜ ਕਦੀ ਨਜ਼ਰੀ ਨਹੀਂ ਪੈਂਦਾ। ਅਨੁਭਵੀ ਸ਼ਿਕਾਰੀ ਉਹਦੀ ਧੌਣ ਦੇ ਵਾਲਾਂ ਨੂੰ ਖ਼ਿਆਲ ਵਿਚ ਰੱਖ ਕੇ ਆਪਣਾ ਨਿਸ਼ਾਨਾ ਦਸ ਇੰਚ ਹੇਠਾਂ ਕਰ ਕੇ ਬੰਨ੍ਹਦਾ ਹੈ। ਜਿੱਥੇ ਸ਼ੇਰ ਦੀ ਚਮੜੀ ਨਰਮ ਹੋਵੇ ਉੱਥੇ ਸੂਰ ਦੀ ਧੌਣ 'ਤੇ ਨਿਸ਼ਾਨਾ ਲਾਉਣ 'ਚ ਸ਼ਿਕਾਰੀ ਦੀ ਨਿਪੁੰਨਤਾ ਦੇਖੀ ਜਾਂਦੀ ਹੈ। ਇੰਜ ਜਾਨਵਰ ਦੀ ਘੰਡੀ ਵੱਢੀ ਜਾਂਦੀ ਹੈ ਤੇ ਉਹ ਥਾਏਂ ਹੀ ਮਰ ਜਾਂਦਾ ਹੈ। ਜੇ ਸ਼ੈਤਾਨ ਦੀ ਪਿੱਠ ਜਾਂ ਮੂਹਰਲੀਆਂ ਲੱਤਾਂ 'ਤੇ ਗੋਲੀ ਵੱਜੇ ਜਿਥੇ ਬਹੁਤ ਮਾਸ ਹੁੰਦਾ ਹੈ, ਤਾਂ ਛੇਤੀ ਹੀ ਕਾਫ਼ੀ ਠੀਕ ਹੋ, ਮੀਲਾਂ ਤੱਕ ਭੱਜ ਲੈਂਦਾ ਹੈ ਅਤੇ ਪਾਣੀ ਪੀਣ ਬਾਅਦ ਮਰ ਜਾਂਦਾ ਹੈ। ਇਸ ਤਰ੍ਹਾਂ ਸ਼ਿਕਾਰ ਦਾ ਇਕ ਗੁਰ ਹੈ ਕਿ ਬੁਰੀ ਤਰ੍ਹਾਂ ਜ਼ਖ਼ਮੀ ਜਾਨਵਰ ਦਾ ਨਦੀ ਨਾਲੇ ਤੱਕ ਪਿੱਛਾ ਕਰਨਾ ਚਾਹੀਦਾ ਹੈ।

ਇਸ ਤਰ੍ਹਾਂ ਦੀ ਕਾਹਲੀ ਤੇ ਬੇਧਿਆਨੀ ਦਾ ਸ਼ਿਕਾਰ ਵਿਚ ਕੋਈ ਥਾਂ ਨਹੀਂ। ਅਸਲ ਵਿਚ ਸ਼ਿਕਾਰ ਦੀ ਇੱਕ ਸਥਾਪਿਤ ਮਰਯਾਦਾ ਹੈ ਅਤੇ ਇਸ ਦਾ ਉਲੰਘਣ ਗੁਨਾਹ ਹੈ। ਜਿੰਨੀ ਦੇਰ ਤੱਕ ਇਹ ਪਤਾ ਨਾ ਹੋਵੇ ਕਿ ਕਿਹੜਾ ਜਾਨਵਰ ਹੈ, ਇਸ ਨੂੰ ਮਾਰਨਾ ਹੈ ਜਾਂ ਨਹੀਂ, ਓਨੀ ਦੇਰ ਤੱਕ ਗੋਲੀ ਨਹੀਂ ਚਲਾਉਣੀ ਚਾਹੀਦੀ। ਫ਼ਿਰ ਆਪਣੀ ਹਉਮੈ ਤੇ ਅਹੰਮ ਲਈ ਜਾਨਵਰ ਨੂੰ ਮਹਿਜ਼ ਜ਼ਖ਼ਮੀ ਕਰਨ ਲਈ ਹੀ ਨਹੀਂ ਗੋਲੀ ਮਾਰਨੀ ਚਾਹੀਦੀ। ਜੇ ਕਰ ਜਾਨਵਰ ਨੂੰ ਗੋਲੀ ਮਾਰੀ ਹੈ, ਤਾਂ ਉਹ ਮਰਨਾ ਚਾਹੀਦਾ ਹੈ।"

ਦਾਦਾ ਜੀ ਇਸ ਤਰ੍ਹਾ ਸਾਰੇ ਰਾਹ ਆਪਣੀ ਨਸੀਅਤ ਦਿੰਦੇ ਰਹੇ, ਜੋ ਮੈਂ ਅੱਜ ਤੱਕ ਸਾਂਭੀ ਹੋਈ ਹੈ। ਮਰਦਾਲਾ ਪਹੁੰਚ, ਦਾਦਾ ਜੀ ਗੱਡੇ ਤੋਂ ਹੇਠਾਂ ਉੱਤਰੇ, ਮੋਢੇ 'ਚ ਬੰਦੂਕ ਪਾਈ ਤੇ ਸਾਨੂੰ ਸਾਰਿਆਂ ਨੂੰ ਕਿਹਾ, "ਮੈਂ ਹੁਣ ਘਰ ਜਾਵਾਂਗਾ। ਤੁਸੀਂ ਜਲੂਸ ਨੂੰ ਕਡਾਲਾ ਤੱਕ ਲੈ ਜਾਓ ਤੇ ਫ਼ਿਰ ਮੁੜ ਆਓ, ਪਰ ਧਿਆਨ ਰੱਖਣਾ।" ਤੱਦ ਉਹ ਜਾਣ ਲਈ ਮੁੜ ਪਏ, ਉਨ੍ਹਾਂ ਦੇ ਗਿੱਟਿਆਂ 'ਤੇ ਲੱਗੀ ਚਾਂਦੀ ਦੀ ਝਾਂਜਰ ਦੀ ਸੁਰੀਲੀ ਟੁਣਕਾਰ ਦਾ ਤਾਲ ਉਨ੍ਹਾਂ ਦੇ ਜਾਣ ਤੋਂ ਦੇਰ ਬਾਅਦ ਤੱਕ ਸੁਣਦਾ ਰਿਹਾ।

3

# ਮੋਟੂ ਤੇ ਸ਼ੇਰ ਦੇ ਗਲਮੁੱਛੇ

ਚਾਲ੍ਹੀ ਤੋਂ ਪੰਜਤਾਲ੍ਹੀ ਸਾਲ ਪਹਿਲਾਂ ਜੋ ਵਾਪਰਿਆ, ਇਹ ਉਦੋਂ ਦੀ ਗੱਲ ਹੈ। ਉਪੀਨਾਨਗੜ੍ਹੀ ਤੋਂ ਅੱਠ ਮੀਲ ਪਰ੍ਹਾਂ ਨਾਵੂਰ ਨਾਮੀਂ ਜਗ੍ਹਾ 'ਤੇ ਮੇਰੀ ਭੈਣ ਦਾ ਘਰ ਵਾਲਾ ਸੰਜੀਵਾ ਰਾਏ ਰਹਿੰਦਾ ਸੀ। ਮੈਂ ਬੜੇ ਚਿਰਾਂ ਤੋਂ ਉਹਦੇ ਵੱਲ ਨਹੀਂ ਸੀ ਗਿਆ। ਭਾਵੇਂ ਕਿ ਮੈਂ ਚੰਗੇ ਸ਼ਿਕਾਰੀ ਵਾਲੀ ਸ਼ੋਭਾ ਖੱਟ ਲਈ ਸੀ, ਪਰ ਅਜੇ ਵੀ ਮੈਨੂੰ ਬੰਦੂਕ ਦਾ ਲਾਇਸੈਂਸ ਨਹੀਂ ਸੀ ਮਿਲਿਆ, ਕਿਉਂਕਿ ਹਾਲੇ ਮੈਂ ਠਾਰ੍ਹਾਂ ਵਰ੍ਹਿਆਂ ਦਾ ਨਹੀਂ ਸੀ ਹੋਇਆ। ਮੈਂ ਕਿਸੇ ਤਰ੍ਹਾਂ ਠੇਕੇਦਾਰ ਕ੍ਰਿਸ਼ਨੱਪਾ ਪੁਜਾਰੀ ਜਾਂ ਉਹਦੇ ਸਹੁਰੇ ਤੋਂ ਬੰਦੂਕ ਉਧਾਰੀ ਲੈ ਕੇ ਸ਼ੌਕੀਆ ਸ਼ਿਕਾਰ ਕਰਦਾ ਸੀ। ਮੈਂ ਘਾਟਾਂ ਤੋਂ ਸਮੁੰਦਰ ਤੱਕ ਦੇ ਸਾਰੇ ਇਲਾਕੇ ਵਿੱਚ ਬਿਨਾਂ ਕਿਸੇ ਸਮੱਸਿਆ ਦੇ ਸਾਹਮਣੇ ਤੋਂ ਨਿੱਡਰ ਹੋ ਕੇ ਸ਼ਿਕਾਰ ਲਈ ਜਾ ਸਕਦਾ ਸੀ। ਉਦੋਂ ਮੇਰੀ ਜ਼ਿੰਦਗੀ ਏਨੀ ਸਾਹਸ ਭਰਪੂਰ ਸੀ।

ਇਕ ਸਵੇਰ, ਨਾਸ਼ਤੇ ਤੋਂ ਬਾਅਦ ਜਦੋਂ ਮੈਂ ਪੰਚਾਇਤ 'ਚ ਰੁੱਝਿਆ ਸਾਂ, ਉਦੋਂ ਮੈਂ ਸਾਈਕਲ ਦੀ ਘੰਟੀ ਸੁਣੀਂ। ਸਾਡੇ ਘਰਾਂ ਵਿਚ ਸ਼ਿਕਾਰੀ ਕੁੱਤਿਆਂ ਦੇ ਕਾਰਣ ਹਰ ਆਉਣ ਵਾਲਾ ਪਹਿਲਾਂ ਹੀ ਚੌਕਸ ਹੋ ਜਾਂਦਾ ਸੀ, ਨਹੀਂ ਤਾਂ ਉਹਨੂੰ ਰੁੱਖ 'ਤੇ ਚੜ੍ਹਨਾ ਪੈਂਦਾ ਸੀ ਤੇ ਜਾਂ ਆਪਣਾ ਕੁਝ ਮਾਸ ਉਡੀਕਦੇ ਕੁੱਤਿਆਂ ਨੂੰ ਭੇਟ ਕਰਨਾ ਪੈਂਦਾ ਸੀ। ਕਿਉਂਕਿ ਇਸ ਕਾਰਣ ਕੁੱਤਿਆਂ ਨੂੰ ਖੁੱਲ੍ਹਾ ਛੱਡਿਆ ਹੋਇਆ ਸੀ। ਮੈਂ ਘੰਟੀ ਸੁਣਦਿਆਂ ਹੀ ਬਾਹਰ ਵੱਲ ਦੇਖਿਆ। ਸੰਜੀਵਾ ਰਾਏ ਦਾ ਰਸੋਈਆ ਰਮੰਨਾ, ਬੂਹੇ 'ਤੇ ਬੜੀ ਉਤਸੁਕਤਾ ਨਾਲ ਖੜ੍ਹਾ ਸੀ ਤੇ ਕੁੱਤੇ ਉਹਦੇ ਵੱਲ ਧਾਅ ਰਹੇ ਸਨ। ਮੈਂ ਉਨ੍ਹਾਂ ਨੂੰ ਚੁੱਪ ਕਰਾਇਆ ਤੇ ਉਹਨੂੰ ਅੰਦਰ ਆਉਣ ਲਈ ਕਿਹਾ। ਉਹਨੇ ਸਾਈਕਲ ਰੁੱਖ ਨਾਲ ਟਿਕਾਇਆ ਤੇ ਮੂੰਹ ਤੋਂ ਮੁੜਕਾ ਪੂੰਝਦਿਆਂ ਕਿਹਾ, "ਵੀਰ, ਤੈਨੂੰ ਹੁਣੇ ਹੀ ਪੀਲੀਰੂਡ (ਮੇਰੀ ਭੈਣ ਦਾ ਘਰ) ਚੱਲਣਾ ਪਵੇਗਾ। ਭੂਸਲੇ ਰੰਗੀ ਦੁਧਾਰੂ ਲਵੇਰੀ ਗਾਂ ਨੂੰ ਸ਼ੇਰ ਨੇ ਮਾਰ ਘੱਤਿਆ ਏ। ਮਾਲਿਕ ਦੀ ਸਿਹਤ ਵੀ ਚੰਗੀ ਨਹੀਂ। ਆਹ ਸਾਈਕਲ ਫੜ੍ਹੋ, ਤੇ ਉੱਥੈ ਜਲਦੀ ਪਹੁੰਚੋ। ਮੈਂ ਬੇਲਥਾਨਗੜੀ ਤੱਕ ਤੁਰ ਕੇ

ਆ ਜਾਵਾਂਗਾ ਤੇ ਉਥੋਂ ਰਾਤੀਂ ਬੱਸ ਫੜ ਲਵਾਂਗਾ।"

ਭੂਸਲੇ ਰੰਗ ਦੀਆਂ ਗਾਵਾਂ ਪਰਿਵਾਰ ਤੇ ਤਬੇਲੇ, ਦੋਹਾਂ ਵਾਸਤੇ ਪਵਿੱਤਰ ਮੰਨੀਆਂ ਜਾਂਦੀਆਂ ਸਨ। ਇਹ ਖ਼ਾਸ ਗਾਂ ਘਰ ਵਿਚ ਸਾਰਿਆਂ ਦੀ ਬੜੀ ਚਹੇਤੀ ਸੀ। ਲਲਿਥੱਮਾ, ਮੇਰੀ ਭੈਣ ਉਦੋਂ ਤੱਕ ਕੁਝ ਨਹੀਂ ਖਾਏਗੀ, ਪਾਣੀ ਵੀ ਨਹੀਂ ਪੀਏਗੀ, ਜਿੰਨੀ ਦੇਰ ਤੱਕ ਉਹ ਗਾਂ ਦੁਆਲੇ ਘੁੰਮ ਕੇ ਉਹਦੇ ਮੱਥੇ 'ਤੇ ਅਨੁਸ਼ਨਾਨ ਵਜੋਂ ਸੰਧੂਰ ਨਹੀਂ ਲਾ ਦਿੰਦੀ। ਗਾਂ ਨੂੰ ਕਿਸੇ ਤਰ੍ਹਾਂ ਦੀ ਬਦਨਜ਼ਰੀ ਤੋਂ ਬਚਾਉਣ ਖ਼ਾਤਿਰ ਉਹ ਆਨੀਂ-ਬਹਾਨੀਂ ਸਾਨੂੰ ਪਰ੍ਹਾਂ ਘੱਲ ਦਿੰਦੀ। ਆਂਢ-ਗੁਆਂਢ ਵਿਚ ਕੋਈ ਹੋਰ ਗਾਂ ਏਨਾ ਦੁੱਧ ਨਹੀਂ ਦਿੰਦੀ, ਜਿੰਨਾ ਇਹ ਭੂਸਲੇ ਰੰਗ ਦੀ ਗਾਂ ਦਿੰਦੀ ਸੀ। ਉਹਦੇ ਸਿੰਗਾਂ ਦੀ ਬਣਤਰ, ਸਰੀਰ ਦਾ ਰੰਗ ਅਤੇ ਤੱਕੜਾ ਜੁੱਸਾ, ਸਾਰਾ ਕੁਝ ਹੀ ਸੁੰਦਰ ਸੀ। ਸੁਭਾਅ ਵੀ ਉਵੇਂ ਹੀ ਸੀ। ਸਾਨੂੰ ਉਸ ਗਾਂ ਨਾਲ ਏਨਾ ਮੋਹ ਸੀ ਕਿ ਜੋ ਵੀ ਅਸੀਂ ਖਾਂਦੇ ਉਹਦੇ 'ਚੋਂ ਉਸ ਵਾਸਤੇ ਕੁੱਝ ਹਿੱਸਾ ਲੈਂਦੇ। ਪਰ ਗਾਂ ਸਾਡੇ ਖਾਣੇ ਨੂੰ ਹੱਥ ਵੀ ਨਾ ਲਾਉਂਦੀ। ਜੇ ਕਰ ਸਾਨੂੰ ਆਪਣਾ ਜੂਠਾ ਹਿੱਸਾ ਗਾਂ ਨੂੰ ਦਿੰਦਿਆਂ ਭੈਣ ਜੀ ਦੇਖ ਲੈਂਦੇ, ਤਾਂ ਸਾਡੀ ਸ਼ਾਮਤ ਆ ਜਾਂਦੀ।

ਐਸੀ ਗਾਂ ਦੇ ਸ਼ੇਰ ਦਾ ਸ਼ਿਕਾਰ ਹੋ ਜਾਣ 'ਤੇ ਮੇਰਾ ਤਾਂ ਦਿਲ ਹੀ ਟੁੱਟ ਗਿਆ, ਜਿਵੇਂ ਘਰ ਦਾ ਕੋਈ ਜੀਅ ਤੁਰ ਗਿਆ ਹੋਵੇ। ਮੈਂ ਲੋਕਾਂ ਨੂੰ ਕਿਸੇ ਹੋਰ ਦਿਨ ਇਕੱਠੇ ਹੋਣ ਲਈ ਕਿਹਾ ਤੇ ਅੱਖਾਂ 'ਚ ਹੰਝੂ ਲੈ ਕੇ ਜਾਣ ਲਈ ਤਿਆਰ ਹੋ ਪਿਆ। ਰਮੰਨਾ ਨੂੰ ਮਗਰੋਂ ਆਉਣ ਲਈ ਕਹਿ ਕੇ ਮੈਂ ਆਪਣੀ ਸ਼ਿਕਾਰ ਵਾਲੀ ਤਲਵਾਰ ਲਈ ਤੇ ਸਾਈਕਲ 'ਤੇ ਸਵਾਰ ਹੋ ਚੌਦ੍ਹਾਂ ਮੀਲ ਦੂਰ ਪੀਲੀਗੁੜ ਲਈ ਤੁਰ ਪਿਆ। ਸਾਈਕਲ ਚਲਾਉਂਦਿਆਂ ਮੇਰਾ ਦਿਮਾਗ ਕਈ ਤਰ੍ਹਾਂ ਦੀਆਂ ਜ਼ਰੂਰੀ ਤਿਆਰੀਆਂ ਕਰਨ ਵਿਚ ਬੇਚੈਨ ਸੀ। ਭਣਵੱਈਏ ਦੇ ਬਿਮਾਰ ਹੋਣ ਕਾਰਣ ਮੈਨੂੰ ਜਿਥੇ ਗਾਂ ਮਾਰੀ ਗਈ ਸੀ, ਉਥੇ ਰੁੱਖ 'ਤੇ ਮਕਾਨ ਦੀ ਉਸਾਰੀ ਤੇ ਹੋਰ ਕੰਮ ਵੀ ਦੇਖਣੇ ਪੈਣੇ ਸਨ। ਕੋਈ ਬਹੁਤ ਅਨੁਭਵੀ ਸ਼ਿਕਾਰੀ ਹੀ ਇਹ ਸਾਰਾ ਕੁਝ ਠੀਕ ਠਾਕ ਢੰਗ ਨਾਲ ਕਰ ਸਕਦਾ ਸੀ। ਛੋਟੀ ਜਿਹੀ ਭੁੱਲ ਤੇ ਗ਼ਲਤੀ ਸ਼ੇਰ ਨੂੰ ਲਾਗੇ ਆਉਣੋਂ ਰੋਕ ਸਕਦੀ ਸੀ।

ਜਦੋਂ ਮੈਂ ਆਪਣੀ ਭੈਣ ਦੇ ਘਰ ਪਹੁੰਚਿਆ ਤਾਂ ਉਹ ਇੰਜ ਰੋ ਰਹੀ ਸੀ, ਜਿਵੇਂ ਉਹਦੀ ਸਕੀ ਧੀ ਮਰ ਗਈ ਹੋਵੇ। ਮੇਰਾ ਭਣਵੱਈਆ ਬਰਾਂਡੇ ਵਿਚ ਮੰਜੀ 'ਤੇ ਪਿਆ, ਉਥੇ ਬੈਠੇ ਲੋਕਾਂ ਨਾਲ ਗੱਲੀਂ ਪਿਆ ਸੀ। ਮੈਂ ਮੂੰਹ ਹੱਥ ਧੋ ਕੇ, ਪਾਣੀ ਪੀ ਕੇ ਪਿਆਸ ਬੁਝਾਈ ਅਤੇ ਕਿਹਾ ਕਿ ਮੈਨੂੰ ਉਸ ਥਾਂ ਲੈ ਚਲੋ ਜਿਥੇ ਸ਼ੇਰ ਨੇ ਗਾਈ ਨੂੰ ਫੜਿਆ। ਜ਼ਿਆਦ ਸ਼ਰਾਬ ਪੀਣ ਕਾਰਣ ਅੱਖਾਂ ਲਾਲ ਕੀਤੀ ਮੋਟੂ ਮੈਨੂੰ ਘਰ ਤੋਂ ਅੱਧਾ ਕੁ ਮੀਲ ਲਾਗੇ ਝਿੜੀ ਵਿਚ ਲੈ ਗਿਆ। ਮੈਂ ਉਥੇ ਛੋਟਾ ਇੱਕ ਚਬੱਚਾ ਦੇਖਿਆ, ਜੋ ਕਿ ਮੇਰੇ ਭਣਵੱਈਏ ਨੇ ਬਣਾਇਆ ਸੀ। ਮੈਨੂੰ ਦੱਸਿਆ ਗਿਆ ਸੀ ਕਿ ਜਦੋਂ ਗਾਂ ਚੁਬੱਚੇ ਵਿਚ ਪਾਣੀ ਪੀਣ ਗਈ, ਤਾਂ ਸ਼ੇਰ ਨੇ ਝਪੱਟਾ

ਮਾਰਿਆ ਪਰ ਉਥੇ ਇਕੱਠੇ ਲੋਕਾਂ ਦੀ ਚੀਖ ਪੁਕਾਰ ਸੁਣ ਲੋਥ ਉਥੇ ਹੀ ਛੱਡ ਕੇ ਭੱਜ ਗਿਆ। "ਸ਼ੇਰ ਵਾਪਿਸ ਆਏਗਾ," ਕਿਸੇ ਕਿਹਾ। "ਕਿਉਂਕਿ ਸ਼੍ਰੀਮਾਨ ਰਾਏ ਤੰਦਰੁਸਤ ਨਹੀਂ, ਸਾਨੂੰ ਤੁਹਾਨੂੰ ਬੁਲਾਉਣਾ ਪਿਆ। ਤੁਹਾਡੀ ਭੈਣ ਨੇ ਸਹੁੰ ਖਾਧੀ ਏ ਕਿ ਜਦੋਂ ਤੀਕ ਉਹ ਸ਼ੇਰ ਨੂੰ ਮਾਰਿਆ ਨਹੀਂ ਦੇਖ ਲੈਂਦੀ, ਪਾਣੀ ਤੱਕ ਨਹੀਂ ਪੀਏਗੀ। ਜੇ ਤੁਸੀਂ ਏਨੀ ਛੇਤੀ ਨਾ ਬਹੁੜਦੇ, ਤਾਂ ਮੌਟੂ ਨੇ ਖ਼ੁੱਦ ਹੀ ਸ਼ੇਰ ਮਾਰ ਮੁਕਾਉਣਾ ਸੀ।"

ਮੌਟੂ ਹਾਂ, ਉਹ ਸ਼ਰਾਬ ਦਾ ਠੇਕਾ ਤਾਂ ਪੂਰਾ ਮੁਕਾ ਸਕਦਾ ਹੈ।" ਕਿਸੇ ਟਕੋਰ ਲਾਈ।

"ਕੀ ਕਹਿਨੇਂ ਓ, ਉਏ ਤੁਸੀਂ?" ਮੌਟੂ ਘੁਰਕਿਆ। "ਕੀ ਮੈਂ ਸ਼ਰਾਬ ਦੇ ਠੇਕੇ ਜੋਗਾ ਹੀ ਹਾਂ? ਜੇ ਮੈਂ ਠਾਣ ਲਵਾਂ, ਤਾਂ ਹੁਣੇ ਹੀ ਸ਼ੇਰ ਦੀ ਭਾਲ ਵਿਚ ਜਾਵਾਂਗਾ ਤੇ ਉਹਦੇ ਗਲਮੁੱਛੇ ਲੈ ਕੇ ਹੀ ਮੁੜਾਗਾਂ।" ਉਹਦੇ ਬਹਾਦਰੀ ਦੇ ਇਨ੍ਹਾਂ ਸ਼ਬਦਾਂ ਨਾਲ ਮੈਨੂੰ ਮਾਣ ਮਹਿਸੂਸ ਹੋਇਆ ਕਿ ਇਥੇ ਕੋਈ ਅਜੇ ਵੀ ਅਣਖ ਵਾਲਾ ਬੰਦਾ ਹੈ।

ਸਾਡੇ ਵਿਚੋਂ ਕੁਝ ਇਕੱਠੇ ਹੋ ਕੇ ਆਪਣੀਆਂ ਬੰਦੂਕਾਂ ਸਣੇ ਉਥੈ ਪਹੁੰਚ ਗਏ, ਜਿਥੇ ਗਾਂ ਮੋਈ ਪਈ ਸੀ। ਬੜਾ ਦਿਲ ਦੁਖਾਉਣ ਵਾਲਾ ਦ੍ਰਿਸ਼ ਸੀ। ਲੰਮੀਆਂ ਟਾਹਣੀਆਂ ਵਾਲੇ ਸੁਰੱਗੀ*, ਦੇ ਰੁੱਖ ਹੇਠਾਂ ਲੱਤਾਂ ਉਤਾਂਹ ਚੁੱਕੀ ਗਾਂ ਘੂਕ ਸੁੱਤੀ ਪਈ ਸੀ। ਝੋਨਾ ਝਾੜਨ ਵਾਲੇ ਲੱਕੜੀ ਦੇ ਚੌਖਟੇ ਨਾਲ ਅਸਾਂ ਲਾਗੇ ਦੇ ਰੁੱਖ ਦੇ ਧੁਰ 'ਤੇ ਮਚਾਨ ਬਣਾਇਆ। ਸੌ ਗਜ਼ ਦੀ ਉੱਚਾਈ ਤੇ ਬਣਾਏ ਮਚਾਨ 'ਤੇ ਇਕ ਬੰਦਾ ਸੌਖ ਨਾਲ ਬੈਠ ਸਕਦਾ ਸੀ। ਇਕ ਸ਼ਿਕਾਰੀ ਮਚਾਨ ਉਤੇ ਬੈਠ ਗਿਆ ਤੇ ਉਸ ਤੋਂ ਥੋੜ੍ਹਾ ਕੁ ਉਤੇ ਇਕ ਹੋਰ ਬੈਠ ਗਿਆ। ਤੱਖਤਾ ਇਸ ਤਰ੍ਹਾਂ ਤਿਆਰ ਕੀਤਾ ਗਿਆ ਕਿ ਮਰੀ ਪਈ ਗਾਂ 'ਤੇ ਰੋਸ਼ਨੀ ਪੈ ਸਕੇ। ਮਚਾਨ ਤੇ ਤੱਖਤੇ ਨੂੰ ਝਾੜੀਆਂ ਤੇ ਹਰੇ ਪੱਤਿਆਂ ਨਾਲ ਏਦਾਂ ਛੁਪਾਇਆ ਗਿਆ ਕਿ ਕਿਸੇ ਵੀ ਜਾਨਵਰ ਨੂੰ ਇਹਦੀ ਭਿਣਕ ਵੀ ਨਾ ਪੈ ਸਕੇ। ਗਾਂ ਦੇ ਕਿਸੇ ਹਿੱਸੇ ਨੂੰ ਛੂਹੇ ਬਿਨਾਂ ਅਸਾਂ ਉਹਦੀ ਇਕ ਲੱਤ 'ਤੇ ਘੰਟੀ ਵਾਲੀ ਰੱਸੀ ਦਾ ਇਕ ਸਿਰਾ ਤੇ ਦੂਜਾ ਸਿਰਾ ਲਾਗਲੀ ਝਾੜੀ ਦੀ ਟਾਹਣੀ ਨਾਲ ਬੰਨ੍ਹ ਦਿੱਤਾ। ਪਿੰਡ ਵਾਲਿਆਂ ਦਾ ਵਿਸ਼ਵਾਸ ਹੈ ਕਿ ਬੰਦੇ ਵਲੋਂ ਛੂਹੀ ਗਈ ਲੋਥ ਦੇ ਲਾਗੇ ਸ਼ੇਰ ਕਦੇ ਨਹੀਂ ਆਉਂਦਾ। ਜੇ ਕਰ ਸ਼ੇਰ ਸ਼ਿਕਾਰ ਦੇ ਲਾਗੇ ਆਏਗਾ, ਤਾਂ ਇਸ ਜੁਗਾੜ ਨਾਲ ਬੰਨ੍ਹੀ ਟੱਲੀ ਦੇ ਵੱਜ ਪੈਣ 'ਤੇ ਸ਼ਿਕਾਰੀ ਚੌਕਸ ਹੋ ਜਾਏਗਾ ਜੋ ਸ਼ੇਰ ਤੇ ਰੌਸ਼ਨੀ ਮਾਰ ਕੇ ਨਿਸ਼ਾਨੇ 'ਤੇ ਗੋਲੀ ਦਾਗਣ ਵਿਚ ਸ਼ਿਕਾਰੀ ਦੀ ਸਹਾਇਤਾ ਕਰੇਗਾ।

---

1. ਇਹ ਖ਼ੁਸ਼ਬੂਦਾਰ ਪੀਲੇ ਫੁੱਲਾਂ ਵਾਲਾ ਰੁੱਖ ਹੁੰਦਾ ਹੈ। ਇਸ ਦਾ ਬਨਸਪਤੀਮੂਲਕ ਨਾਂ ਔਕੀਓਕਾਰਪਸ ਲੋਂਗੀਫੋਲੀਅਸ ਹੈ।

ਇਹ ਸਾਰਾ ਬੰਦੋਬਸਤ ਕਰਨ ਬਾਅਦ ਅਸੀਂ ਘਰ ਮੁੜ ਆਏ। ਸਾਨੂੰ ਸਾਡੇ ਤਜਰਬੇ ਰਾਹੀਂ ਪਤਾ ਸੀ ਕਿ ਸ਼ੇਰ ਉਦੋਂ ਰਾਤ ਨੂੰ ਹੀ ਆਪਣੇ ਸ਼ਿਕਾਰ ਕੋਲ ਪਰਤੇਗਾ, ਜਦੋਂ ਸਾਰੇ ਪਾਸੇ ਚੁੱਪ ਛਾ ਜਾਵੇਗੀ। ਮੈਂ ਨਾਸ਼ਤਾ ਕੀਤਾ ਤੇ ਆਪਣੀ ਭੈਣ ਨੂੰ ਭਰੋਸਾ ਦਿਵਾਇਆ ਕਿ ਮੈਂ ਜ਼ਰੂਰ ਹੀ ਸ਼ੇਰ ਮਾਰ ਲਵਾਂਗਾ। ਕਿਉਂਕਿ ਰਮੰਨਾ ਨੇ ਅਜੇ ਆਉਣਾ ਸੀ, ਇਸ ਲਈ ਮੈਂ ਹੋਰਨਾਂ ਬਾਰੇ ਜਾਣਕਾਰੀ ਲਈ ਜੋ ਮੇਰੀ ਰੌਸ਼ਨੀ ਮਾਰਨ ਵਿਚ ਸਹਾਇਤਾ ਕਰ ਸਕੇ। ਮੋਟੂ ਨੇ ਬੜੇ ਮਾਣ ਨਾਲ ਆਪਣੀਆਂ ਸੇਵਾਵਾਂ ਪੇਸ਼ ਕਰਦਿਆਂ ਕਿਹਾ, "ਮੇਰੇ ਹੁੰਦਿਆਂ ਤੁਸੀਂ ਕਿਸੇ ਹੋਰ ਦੀ ਭਾਲ ਵਿਚ ਕਿਉਂ ਹੋ।" ਮੈਂ ਸਹੀ ਸਮੇਂ ਰੋਸ਼ਨੀ ਮਾਰ ਕੇ ਤੁਹਾਡੀ ਮਦਦ ਕਰਾਂਗਾ। ਮੈਂ ਤਾਂ ਆਪਣੇ ਸੋਟੇ ਨਾਲ ਹੀ ਸ਼ੇਰ ਮਾਰ ਦੇਵਾਂਗਾ। ਅਸਲ ਵਿਚ ਜੇ ਕਰ ਤੁਸੀਂ ਨਾ ਆਏ ਹੁੰਦੇ, ਮੈਂ ਤਾਂ ਆਪ ਹੀ ਜਾ ਕੇ ਸ਼ੇਰ ਮਾਰ ਸੁੱਟਿਆ ਹੁੰਦਾ। ਇਨ੍ਹਾਂ ਸ਼ਬਦਾਂ ਨਾਲ ਮੈਨੂੰ ਥੋੜ੍ਹਾ ਧਰਵਾਸ ਮਿਲਿਆ ਕਿ ਮੇਰੀ ਮਦਦ ਲਈ ਕੋਈ ਯੋਗ ਆਦਮੀ ਸੀ। ਸਪੱਸ਼ਟ ਸੀ ਕਿ ਮੈਂ ਮੋਟੂ ਦੀ ਚੁਣੌਤੀ ਦੇਖ ਰਿਹਾ ਸਾਂ, ਜੋ ਕਈ ਸ਼ੇਰ ਮਾਰ ਚੁੱਕਾ ਸੀ।

ਇਹ ਮੇਰੇ ਸਵੈਮਾਨ ਲਈ ਖ਼ਤਰਾ ਸੀ। ਮੈਂ ਆਪਣੇ ਭਣਵੱਈਏ ਦੀ ਦੁਨਾਲੀ ਬੰਦੂਕ ਦੀਆਂ ਨਾਲੀਆਂ 'ਚ ਸਾਢੇ ਤਿੰਨ ਇੰਚ ਦੀ ਹਲਕੀ ਬੰਦੂਕ ਦੀਆਂ ਗੋਲੀਆਂ ਭਰੀਆਂ ਤੇ ਕਾਰਤੂਸਾਂ ਦੀ ਪੇਟੀ ਆਪਣੇ ਲੱਕ ਦੁਆਲੇ ਬੰਨ੍ਹ ਲਈ। ਕਿਉਂਕਿ ਸਰਦੀਆਂ ਸਨ, ਮੈਂ ਗੁਲੂਬੰਦ ਵੀ ਸਿਰ 'ਤੇ ਵਲ੍ਹੇਟ ਲਿਆ।

ਤਦ ਰਣਭੂਮੀ ਵਾਸਤੇ ਤਿਆਰ ਖੜੇ ਸਿਪਾਹੀ ਵਾਂਗ ਮੈਂ ਬੰਦੂਕ ਮੋਢੇ 'ਤੇ ਰੱਖੀ, ਦੇਵਤਿਆਂ ਦੀ ਪੂਜਾ ਕੀਤੀ ਅਤੇ ਸ਼ਿਕਾਰ ਨੂੰ ਨਿਕਲ ਪਿਆ। ਲਗਭਗ ਸਵਾ ਨੌ ਵਜੇ ਮੈਂ ਤੇ ਮੋਟੂ ਉਸ ਰੁੱਖ 'ਤੇ ਪਹੁੰਚ ਗਏ, ਜਿਥੇ ਮਚਾਨ 'ਤੇ ਤਖਤਾ ਉਸਾਰਿਆ ਸੀ। ਆਪਣੀ ਬੰਦੂਕ ਤੇ ਬੱਤੀ ਦੇਣ ਤੋਂ ਬਾਅਦ ਮੈਂ ਮੋਟੂ ਨੂੰ ਰੁੱਖ 'ਤੇ ਚੜ੍ਹ ਜਾਣ ਤੇ ਬੰਦੂਕ ਤੱਖਤੇ 'ਤੇ ਰੱਖਣ ਲਈ ਕਿਹਾ। ਘੰਟੀ ਵੱਜਣ ਦੇ ਦੋ ਮਿੰਟਾਂ ਦੇ ਅੰਦਰ ਅੰਦਰ ਮੈਂ ਉਹਨੂੰ ਗਾਂ ਦੀ ਧੌਣ 'ਤੇ ਰੋਸ਼ਨੀ ਮਾਰਨ ਦੀ ਹਦਾਇਤ ਦਿੱਤੀ।" ਡਰੀ ਨਾ," ਮੈਂ ਉਹਨੂੰ ਭਰੋਸਾ ਦਿੱਤਾ।

"ਡਰ?" ਮੇਰੀ ਚਿੰਤਾ ਨਾ ਕਰ। ਦੇਖੀਂ ਕਿਤੇ ਤੂੰ ਸ਼ੇਰ ਦੇਖ ਕੇ ਚੀਕਾਂ ਨਾ ਮਾਰਨ ਲਗ ਪਈਂ। ਮੋਟੂ ਰੁੱਖ ਦੇ ਧੁਰੋਂ ਬੋਲਿਆ। ਸਾਰੀਆਂ ਤਿਆਰੀਆਂ ਦੇਖਣ ਬਾਅਦ ਮੈਂ ਰੁੱਖ ਉੱਤੇ ਚੜ੍ਹ ਕੇ ਤਖਤੇ 'ਤੇ ਜਾ ਬੈਠਾ।

ਮੈਂ ਚੁਕੰਨਾ ਹੋ ਕੇ ਸਾਹ ਰੋਕੀ ਸ਼ੇਰ ਦੀ ਉਡੀਕ ਕਰਨ ਲੱਗਾ। ਬੰਦੂਕ ਪੱਟਾਂ 'ਤੇ ਰੱਖ ਕੇ ਕਾਰਤੂਸਾਂ ਦੀ ਪੇਟੀ ਥਾਂ ਸਿਰ ਰੱਖ ਦਿੱਤੀ। ਸਮਾਂ ਰੀਂਘ ਰਿਹਾ ਸੀ। ਰਾਤ ਦੇ ਪੰਛੀਆਂ ਦੀ ਚੂਹਰ ਚੂ, ਸ਼ਹਿਦ ਦੀ ਮੱਖੀਆਂ ਦੀ ਭੀਂ-ਭੀਂ ਤੇ ਕੁੱਤਿਆਂ ਦੇ ਭੌਂਕਣ 'ਤੇ ਰਾਤ ਦੀ ਮੌਤ ਵਰਗੀ ਚੁੱਪ ਕਦੀ ਕਦੀ ਟੁੱਟਦੀ। ਰਾਤ ਦੇ ਡੂੰਘੇ ਹਨੇਰੇ ਕਾਰਣ ਮੈਂ ਆਪਣੀ ਘੜੀ ਤੋਂ ਵਕਤ ਵੀ ਨਹੀਂ ਸਾਂ ਦੇਖ ਸਕਦਾ। ਮਚਾਨ

'ਤੇ ਬੈਠਿਆਂ ਸਾਨੂੰ ਘੰਟਾ ਡੇਢ ਘੰਟਾ ਹੋ ਚਲਿਆ ਸੀ। ਮੈਂ ਚੁੱਪਚਾਪ ਬੈਠਾ ਸਾਂ ਕਿ ਥੋੜ੍ਹੀ ਜਿਹੀ ਹਿੱਲਜੁਲ ਵੀ ਸ਼ੇਰ ਨੂੰ ਚੌਕਸ ਕਰ ਦੇਵੇਗੀ। ਹੁਣ ਤਕ ਮੇਰੀ ਦੇਹ ਸੁੰਨ ਹੋ ਗਈ ਸੀ। ਹੈਰਾਨ ਸਾਂ ਕਿ ਹਾਲੇ ਤੱਕ ਸ਼ੇਰ ਕਿਉਂ ਨਹੀਂ ਬਹੁੜਿਆ।

ਅਚਾਨਕ, ਚੁੱਪ ਨੂੰ ਤੋੜਦੀ ਹੌਲੀ ਜਿਹੀ ਸਰਸਰਾਹਟ ਸੁਣਾਈ ਦਿੱਤੀ। ਅੰਤ ਸ਼ੇਰ ਆ ਹੀ ਗਿਆ, ਮੈਂ ਸੋਚਿਆ ਤੱਦ ਟੱਲੀ ਖੜਕੀ। ਮੈਂ ਬੰਦੂਕ ਲੈ ਕੇ ਤਿਆਰ-ਬਰ-ਤਿਆਰ ਮੋਟੂ ਦੀ ਰੋਸ਼ਨੀ ਉਡੀਕਣ ਲੱਗਾ। ਪਰ ਉਥੇ ਤਾਂ ਜ਼ਰਾ ਵੀ ਰੋਸ਼ਨੀ ਨਹੀਂ ਸੀ। ਕੀ ਮੋਟੂ ਸੌਂ ਗਿਆ? ਪਰ ਉਦੋਂ ਹੀ ਜਿਸ ਰੁੱਖ 'ਤੇ ਅਸੀਂ ਬੈਠੇ ਸਾਂ ਹਿੱਲਣਾ ਸ਼ੁਰੂ ਹੋ ਗਿਆ। ਜਿਸ ਡ੍ਹਾਣ ਤੇ ਮੋਟੂ ਬੈਠਾ ਸੀ ਉਹ ਤੇਜ਼ੀ ਨਾਲ ਹਿੱਲਿਆ। ਇਸ ਵੇਲੇ ਬੈਠਾ ਮੈਂ ਡਰ ਰਿਹਾ ਸਾਂ ਕਿ ਸ਼ੇਰ ਆਪਣਾ ਸ਼ਿਕਾਰ ਛੱਡ ਸਾਡੇ ਵੱਲ ਆ ਰਿਹਾ ਹੈ। ਮੈਨੂੰ ਸਮਝਣ ਵਿਚ ਕੋਈ ਜ਼ਿਆਦਾ ਦੇਰ ਨਹੀਂ ਲੱਗੀ ਕਿ ਇਹ ਸਭ ਕੁਝ ਮੋਟੂ ਦੇ 'ਸ਼ੇਰ-ਬੁਖ਼ਾਰ' ਕਾਰਣ ਹੋ ਰਿਹਾ ਹੈ, ਕਿਉਂਜੋ ਉਸ ਨੇ ਸ਼ੇਰ ਦੀਆਂ ਮੁੱਛਾਂ ਪੁੱਟ ਸੁੱਟਣ ਦੀ ਫੜ੍ਹ ਮਾਰੀ ਸੀ। ਡ੍ਹਾਣ ਹੋਰ ਤੇਜ਼ੀ ਨਾਲ ਹਿੱਲਿਆ। ਮੈਂ ਅਰਦਾਸ ਕੀਤੀ ਕਿ ਉਹ ਕਿਤੇ ਬੱਤੀ ਨਾ ਬਾਲ ਦੇਵੇ ਅਤੇ ਨਾ ਹੀ ਡਿੱਗ ਕੇ ਲੱਤ ਤੁੜਵਾ ਬੈਠੇ।

ਮੈਂ ਬੱਤੀ ਲੈਣ ਦੀ ਕੋਸ਼ਿਸ਼ ਵਿਚ ਉਪਰ ਉਠਿਆ ਤਾਂ ਅਚਾਨਕ ਮੈਨੂੰ ਆਪਣੇ 'ਤੇ ਕੁਝ ਤਰਲ ਜਿਹਾ ਡਿੱਗਦਾ ਮਹਿਸੂਸ ਹੋਇਆ। ਇਹ ਮੇਰੀ ਸਜ਼ਾ ਸੀ, ਜੋ ਮੈਂ ਇਕ ਸ਼ਰਾਬੀ ਦੇ ਕਹਿਣ 'ਤੇ ਯਕੀਨ ਕੀਤਾ ਤੇ ਮੈਨੂੰ ਮੂਤ ਵਿਚ ਨਹਾਉਣਾ ਪੈ ਰਿਹਾ ਹੈ। ਮੈਨੂੰ ਡਰ ਸੀ ਕਿ ਆਵਾਜ਼ ਕਿਤੇ ਸ਼ੇਰ ਨੂੰ ਭਜਾ ਹੀ ਨਾ ਦੇਵੇ। ਮੈਂ ਉੱਠਿਆ ਤੇ ਮੋਟੂ ਦੇ ਹੱਥੋਂ ਬੱਤੀ ਖੋਹ ਲਈ, ਜੋ ਡਿੱਗਣ ਹੀ ਵਾਲੀ ਸੀ ਅਤੇ ਆਪਣੀ ਬੰਦੂਕ ਲੈ ਧਰਤੀ ਉੱਤਲੇ ਸ਼ਿਕਾਰ ਵੱਲ ਹੋਇਆ। ਮੈਨੂੰ ਫ਼ਿਰ ਕੁਝ ਤ੍ਰਿਪ ਤ੍ਰਿਪ ਸੁਣੀ। ਮਨ ਹੀ ਮਨ ਅਰਦਾਸ ਕਰ ਮੈਂ ਮਰੀ ਪਈ ਗਾਂ 'ਤੇ ਰੋਸ਼ਨੀ ਮਾਰ ਕੇ ਸ਼ਿਸ਼ਤ ਬੰਨ੍ਹੀਂ ਜੋ ਸਾਹਮਣੇ ਬੈਠੀ ਮੈਨੂੰ ਤੱਕ ਰਹੀ ਕੀ ਸੀ? ਇਹ ਤਾਂ ਸਿਰਫ਼ ਇਕ ਮਕਾਰ ਲੂੰਬੜੀ ਸੀ।

ਸ਼ਰਮ, ਦੁੱਖ ਤੇ ਗੁੱਸੇ ਨਾਲ ਮੈਂ ਮੋਟੂ ਨੂੰ ਹੇਠਾਂ ਉੱਤਰ ਆਉਣ ਦਾ ਹੁਕਮ ਦਿੱਤਾ। ਜਦੋਂ ਦੋਵੇਂ ਅਸੀਂ ਹੇਠਾਂ ਉੱਤਰ ਆਏ, ਆਪਣੇ ਗੁੱਸੇ 'ਤੇ ਕਾਬੂ ਨਾ ਰੱਖ ਸਕਣ ਕਾਰਣ ਮੈਂ ਉਹਦੇ ਮੂੰਹ 'ਤੇ ਕੱਸ ਕੇ ਥੱਪੜ ਮਾਰਿਆ। ਜਦੋਂ ਹੀ ਮੈਂ ਦੂਜੀ ਵਾਰ ਹੱਥ ਚੁੱਕਿਆ ਉਹ ਉੱਥੇ ਨਹੀਂ ਸੀ, ਉਹ ਤਾਂ ਜਾਨ ਬਚਾਉਣ ਲਈ ਭੱਜ ਚੁੱਕਾ ਸੀ।

ਮੈਂ ਲਾਗੇ ਦੇ ਚੁਬੱਚੇ 'ਤੇ ਗਿਆ, ਕਪੜੇ ਲਾਹੇ ਤੇ ਠੰਢੇ ਜੱਖ ਪਾਣੀ ਵਿਚ ਨਹਾਇਆ ਤੇ ਗਿੱਲੇ ਕਪੜਿਆਂ ਸਮੇਤ ਕੰਬਦਾ ਕੰਬਦਾ ਘਰ ਪਹੁੰਚਿਆ। ਘਰ ਆ ਕੇ ਸਾਰਾ ਕਿੱਸਾ ਮੈਂ ਆਪਣੇ ਭਣਵੱਈਏ ਨੂੰ ਸੁਣਾਇਆ, ਜੋ ਬਿਮਾਰੀ ਦੇ ਬਾਵਜੂਦ ਕਿਲਕਾਰੀ ਮਾਰ ਕੇ ਹੱਸ ਪਿਆ। ਜਿਵੇਂ ਕਿ ਉਹਦੀ ਆਪਣੀ ਧੀ ਮਰ ਗਈ ਹੋਵੇ, ਆਪਣੀ

ਭੈਣ ਦਾ ਉਦਾਸ ਚਿਹਰਾ ਦੇਖ ਕੇ ਸ਼ੇਰ ਨੂੰ ਕਿਸੇ ਵੀ ਕੀਮਤ 'ਤੇ ਮਾਰਨ ਦਾ ਨਿਸਚਾ ਮੁੜ ਦ੍ਰਿੜ ਕੀਤਾ। ਰਸੋਈਆ ਰਮੰਨਾ, ਜੋ ਪਹਿਲਾਂ ਹੀ ਮੁੜ ਆਇਆ ਸੀ, ਮੈਂ ਉਸ ਨੂੰ ਆਪਣੇ ਨਾਲ ਸ਼ਿਕਾਰ ਲਈ ਲੈ ਜਾਣ ਦਾ ਫ਼ੈਸਲਾ ਕੀਤਾ। ਮੇਰੀ ਭੈਣ ਮੇਰੇ ਨਿਸਚੇ 'ਤੇ ਜੋਸ਼ ਵਿਚ ਆ ਕੇ ਮੇਰੇ ਲਈ ਚਾਹ ਲਿਆਈ ਤੇ ਮੈਨੂੰ ਪਾਉਣ ਲਈ ਸਵੈਟਰ ਵੀ ਦਿੱਤਾ। ਮੈਨੂੰ ਮੁੜ ਉੱਥੇ ਪਹੁੰਚ, ਤੱਖਤੇ 'ਤੇ ਥਾਂ ਲੈਣ 'ਚ ਤੇ ਰਮੰਨਾ ਨੂੰ ਨਾਲ ਲੈ ਕੇ ਪਰਤਣ ਵਿਚ ਬਹੁਤੀ ਦੇਰ ਨਹੀਂ ਲੱਗੀ।

'ਬੱਤੀ ਵਾਲੇ ਵਜੋਂ' ਰਮੰਨਾ ਦੇ ਨਾਲ ਇਸ ਵਾਰ ਮੈਂ ਵਿਸ਼ਵਾਸ ਮਹਿਸੂਸ ਕਰ ਰਿਹਾ ਸਾਂ ਜੋ ਪਹਿਲਾਂ ਮੇਰੇ ਨਾਲ ਕਈ ਵਾਰ ਸ਼ਿਕਾਰ 'ਤੇ ਜਾ ਚੁੱਕਿਆ ਸੀ। ਇਕ ਘੰਟਾ ਬੀਤਿਆ ਤੇ ਫਿਰ ਦੂਜਾ ਵੀ ਪਰ ਸ਼ੇਰ ਕਿਤੇ ਵੀ ਨਹੀਂ ਸੀ। ਏਦਾਂ ਤਾਂ ਨਹੀਂ ਕਿ ਸ਼ੇਰ ਪਹਿਲੀਆਂ ਆਵਾਜ਼ਾਂ 'ਤੇ ਚੌਕਸ ਹੋ ਗਿਆ ਹੋਵੇ ਤੇ ਆਪਣੇ ਸ਼ਿਕਾਰ 'ਤੋਂ ਪਰ੍ਹਾਂ ਰਹਿਣ ਬਾਰੇ ਫੈਸਲਾ ਕਰ ਲਿਆ ਹੋਵੇ। ਮੈਂ ਹੈਰਾਨ ਸਾਂ। ਇਸ ਤਰ੍ਹਾਂ ਤਾਂ ਮੇਰੀ ਸਾਰੀ ਰਾਤ ਈ ਚੌਕਸੀ ਤੇ ਪਹਿਲਾਂ ਵਾਲਾ ਮੌਟੂ ਵਲੋਂ ਦੁਖੀ ਕਰਨ ਵਾਲਾ ਅਨੁਭਵ ਕਿਸੇ ਕੰਮ ਨਹੀਂ ਆਵੇਗਾ। ਮੈਂ ਸੱਚੀਂ ਚਿੰਤਤ ਸੀ।

ਉਸ ਸਮੇਂ ਹੀ ਟੱਲੀ ਦੀ ਆਵਾਜ਼ ਸੁਣਾਈ ਦਿੱਤੀ। ਮੇਰੇ ਰੌਂਗਟੇ ਖੜੇ ਹੋ ਗਏ। ਨਾਲ ਹੀ ਕੁਝ ਛੁੱਪਿਆ ਡਰ ਵੀ ਸੀ ਕਿ ਕਿਤੇ ਇਸ ਵਾਰ ਫੇਰ ਲੂੰਬੜੀ ਹੀ ਨਾ ਹੋਵੇ ਅਤੇ ਰਮੰਨਾ ਨੂੰ ਵੀ ਮੌਟੂ ਵਾਂਗਰਾਂ 'ਸ਼ੇਰ-ਬੁਖ਼ਾਰ' ਹੀ ਨਾ ਹੋ ਜਾਵੇ। ਮੈਂ ਜਾਣੀ-ਪਛਾਣੀ ਆਵਾਜ਼ ਫਿਰ ਸੁਣੀ। ਰਮੰਨਾ ਨੇ ਮਰੀ ਪਈ ਗਾਂ ਦੀ ਧੌਣ 'ਤੇ ਰੋਸ਼ਨੀ ਮਾਰੀ ਤੇ ਦੋ ਅੱਗ ਵਾਂਗ ਚਿੰਗਿਆੜੇ ਛੱਡਦੇ ਲਾਲ ਡੇਲੇ ਦਿੱਸੇ। ਹਾਂ, ਇਹ ਸ਼ੇਰ ਦੀਆਂ ਹੀ ਅੱਖਾਂ ਸਨ, ਜੋ ਰੋਸ਼ਨੀ ਕਾਰਣ ਥਾਂ 'ਤੇ ਹੀ ਖੜ ਗਈਆਂ ਸਨ ਅਤੇ ਫ਼ੈਸਲਾ ਨਹੀਂ ਸੀ ਕਰ ਪਾ ਰਹੀਆਂ ਕਿ ਕਿਹੜਾ ਰਸਤਾ ਲੈਣ। ਮੇਰੇ ਵੱਲ ਆਉਣ ਜਾਂ ਦੂਰ ਭੱਜ ਜਾਣ। ਮੈਂ ਬੰਦੂਕ ਸੰਭਾਲੀ, ਸ਼ਿਸਤ ਬੰਨ੍ਹੀ ਤੇ ਘੋੜਾ ਖਿੱਚ ਦਿੱਤਾ। ਜਦੋਂ ਹਨੇਰੇ ਨੂੰ ਚੀਰਦਾ ਧਮਾਕਾ ਹੋਇਆ ਸ਼ੇਰ ਉੱਚੀ ਸਾਰੀ ਗਰਜਿਆ ਤੇ ਆਪਣੀਆਂ ਪਿੱਛਲੀਆਂ ਲੱਤਾਂ 'ਤੇ ਪਿਛਾਂਹ ਚੁੱਕ ਕੇ ਮੇਰੇ ਵੱਲ ਝੱਪਟਿਆ। ਮੈਂ ਦੂਜਾ ਨਿਸ਼ਾਨਾ ਨਾ ਲੈ ਸਕਿਆ ਕਿਉਂਕਿ ਮੇਰੇ ਮੂਹਰੇ ਤਖਤਾ ਆ ਗਿਆ ਸੀ। ਅਸੀਂ ਉੱਥੇ ਹੀ ਬੈਠੇ ਰਹੇ ਤੇ ਸ਼ੇਰ ਦਾ ਰੋਣਾ ਤੇ ਹੂੰਘਣਾ ਸੁਣਦੇ ਰਹੇ। ਥੋੜ੍ਹੀ ਦੇਰ ਬਾਅਦ ਮੁੜ ਬੱਤੀ ਜਗਾਉਣ 'ਤੇ ਸ਼ੇਰ ਦਾ ਰੋਣਾ ਤੇ ਹੂੰਘਣਾ ਸੁਣਦੇ ਤਖਤਾ ਆ ਗਿਆ ਸੀ। ਅਸੀਂ ਉੱਥੇ ਹੀ ਬੈਠੇ ਰਹੇ ਤੇ ਸ਼ੇਰ ਦਾ ਰੋਣਾ ਤੇ ਹੂੰਘਣਾ ਸੁਣਦੇ ਰਹੇ। ਥੋੜ੍ਹੀ ਦੇਰ ਬਾਅਦ ਮੁੜ ਬੱਤੀ ਜਗਾਉਣ 'ਤੇ ਸ਼ੇਰ ਅਜੇ ਵੀ ਧਰਤੀ 'ਤੇ ਲੰਮਾ ਪਿਆ ਸੀ। ਅਸੀਂ ਮਚਾਨ ਤੋਂ ਗਜ਼ ਹੇਠਾਂ ਆ ਕੇ, ਇਕ ਹੋਰ ਗੋਲੀ ਮਾਰੀ ਤਾਂ ਕਿ ਪੱਕਾ ਹੋ ਜਾਵੇ ਸ਼ੇਰ ਮਰ ਗਿਆ ਹੈ। ਜ਼ਮੀਨ 'ਤੇ ਛਾਲ ਮਾਰ ਹੇਠਾਂ ਆ ਕੇ ਅਸੀਂ ਉਸ ਜਾਨਵਰ ਦੀ ਪ੍ਰਭਾਵਸ਼ਾਲੀ ਸੁੰਦਰਤਾ ਦੇਖ ਕੇ ਸੱਕਤੇ 'ਚ

ਰਹਿ ਗਏ, ਜਿਸ ਨੇ ਸਾਡੀ ਪਿਆਰੀ ਗਾਂ ਮਾਰ ਦਿੱਤੀ ਸੀ। ਸਾਨੂੰ ਸਰਦੀ ਵੀ ਭੁੱਲ ਗਈ। ਦੋ ਗੋਲੀਆਂ ਦੀ ਆਵਾਜ਼ ਸੁਣ ਕੇ ਪੱਕਿਆਂ ਹੋ ਕੇ ਕਿ ਸ਼ੇਰ ਮਾਰਿਆ ਗਿਆ ਹੈ, ਲੋਕਾਂ ਨੇ ਵੰਨ-ਸੁਵੰਨੀਆਂ ਲੈਪਾਂ ਹੱਥਾਂ ਵਿਚ ਲੈ ਕੇ ਸਾਡੇ ਵੰਨੀ ਵਹੀਰਾਂ ਘੱਤ ਮਾਰੀਆਂ। ਨਿਸਚਿਤ ਹੀ ਸਾਡੇ ਲਈ ਮਾਣ ਭਰੇ ਛਿਣ ਸਨ। ਮੈਂ ਮਹਿਸੂਸ ਕੀਤਾ ਕਿ ਇਹ ਮੈਂ (ਮੋਟੂ ਨਹੀ) ਹੀ ਸਾਂ, ਜਿਸ ਨੇ ਸ਼ੇਰ ਦੇ ਗਲਮੁੱਛੇ ਉਖਾੜ ਸੁੱਟੇ ਸਨ। ਮੈਂ ਮਾਣ ਨਾਲ ਆਪਣੀਆਂ ਉੱਗ ਰਹੀਆਂ ਮੁੱਛਾਂ ਮਰੋੜੀਆਂ।

ਭੀੜ ਉਦੋਂ ਤੱਕ ਜਮ੍ਹਾਂ ਹੋ ਚੁੱਕੀ ਸੀ। ਕੁਝ ਬੰਦਿਆਂ ਨੇ ਬਾਂਸਾਂ ਦਾ ਖੜਨਾ ਬਣਾ ਕੇ ਸ਼ੇਰ ਲੱਦਿਆਂ ਤੇ ਭਾਰ ਤੋਂ ਬੇਖ਼ਬਰ ਘਰਾਂ ਨੂੰ ਤੁਰ ਪਏ। ਉਹ ਕਾਹਲ ਵਿਚ ਸਨ ਕਿ ਛੇਤੀ ਹੀ ਘਰ ਪਹੁੰਚ ਉਹ ਆਪਣੀ ਮਾਲਕਨ ਨੂੰ ਸ਼ੈਤਾਨ ਦਿਖਾ ਸਕਣ ਤੇ ਚੰਗਾ ਇਨਾਮ ਲੈ ਸਕਣ। ਮੈਂ ਸਪੱਸ਼ਟ ਹੀ, ਹੌਲੀ ਹੌਲੀ ਬੰਦੂਕ ਮੋਢੇ 'ਤੇ ਲਟਕਾਈ, ਰੋਅਬ ਨਾਲ ਆ ਰਿਹਾ ਸੀ, ਜਿਵੇਂ ਕੋਈ ਲਾੜਾ ਆਪਣੀ ਲਾੜੀ ਨੂੰ ਘਰ ਲਿਆ ਰਿਹਾ ਹੋਵੇ। ਜਦੋਂ ਮੈਂ ਘਰ ਵੜਨ ਹੀ ਲੱਗਾ ਸਾਂ, ਰੁੱਕੀਂ! ਉਥੇ ਹੀ ਠਹਿਰੀਂ! ਮੈਂ ਆਪਣੀ ਭੈਣ ਦੀ ਆਵਾਜ਼ ਸੁਣੀਂ। ਹੈਰਾਨ ਹੋਇਆ ਮੈਂ ਮੁੜ ਕੇ ਦੇਖਿਆ, ਤਾਂ ਮੇਰੀ ਭੈਣ ਮੇਰੇ ਵੱਲ ਮੇਰੀ ਆਰਤੀ[1] ਉਤਾਰਨ ਲਈ ਆ ਰਹੀ ਸੀ। ਮੇਰੀ ਭੈਣ ਨੇ ਮੇਰੇ ਮੂਹਰੇ ਚੁੱਪਚਾਪ ਖੜੋ ਕੇ ਬੱਤੀਆਂ ਬਾਲੀਆਂ ਤੇ ਘੜੀ ਦਿਸ਼ਾ ਵਿਚ ਤਿੰਨ ਚਾਰ ਮੇਰੇ ਸਾਹਮਣੇ ਫ਼ੇਰੀਆਂ, ਤਾਂ ਕਿ ਬਦਰੂਹਾਂ ਦੂਰ ਰਹਿਣ। ਮੇਰਾ ਸਵਾਗਤ ਹੋਇਆ, ਜਿਵੇਂ ਕਿ ਇਕ ਨਾਇਕ ਸੂਰਮੇ ਦਾ ਹੁੰਦਾ ਹੈ। ਮੈਨੂੰ ਅਜੇ ਵੀ ਭੈਣ ਦਾ ਉਹ ਖ਼ੁਸ਼ੀ ਤੇ ਮਾਣ ਭਰਿਆ ਚਿਹਰਾ ਯਾਦ ਹੈ, ਜਿਸ 'ਤੇ ਸੰਤੋਖ ਦੇ ਭਾਵ ਦਿਖਾਈ ਦੇ ਰਹੇ ਹਨ।

---

1. ਬੱਤੀਆਂ ਬਾਲ ਕੇ ਮੂਰਤੀ ਮੂਹਰੇ ਘੁੰਮਾਉਣ ਦਾ ਇਕ ਅਨੁਸ਼ਠਾਨ ਹੈ, ਤਾਂ ਕਿ ਬਦਰੂਹਾਂ ਦੂਰ ਰਹਿਣ।

4

# ਸ਼ੇਰ ਨੂੰ ਸੋਟੇ ਨਾਲ ਮਾਰ ਸੁੱਟਣ ਵਾਲਾ ਕੁਨਹੀਮੋਨੂੰ

ਕੋਲਿਆ ਸੁਬਰਾਇਆ ਗੌਵੜਾ ਸਾਡੇ ਪਿੰਡ ਦੀ ਪ੍ਰਾਇਮਰੀ ਪਾਠਸ਼ਾਲਾ ਦਾ ਸੰਸਥਾਪਕ ਅਧਿਆਪਕ ਸੀ। ਉਹ ਮੇਰਾ ਪਹਿਲਾ ਅਧਿਆਪਕ ਵੀ ਸੀ। ਅਨਪੜ੍ਹ, ਪੇਂਡੂ ਉਹਦੀ ਬਹੁਤ ਇਜ਼ਤ ਕਰਦੇ ਸਨ। ਚਾਹੇ ਉਹ ਨਿੱਜੀ ਖ਼ਤ ਹੋਵੇ ਜਾਂ ਉਧਾਰ ਵਾਸਤੇ ਅਸ਼ਟਾਮ, ਬੇਨਾਮੀ ਖ਼ਤਾਂ ਤੋਂ ਇਲਾਵਾ ਸਾਰਾ ਕੁਝ ਉਹੀ ਲਿਖਦੇ ਸਨ। ਉਦੋਂ ਤੱਕ, ਜਦੋਂ ਦੀ ਗੱਲ ਕਰ ਰਿਹਾ ਹਾਂ, ਮੈਂ ਹਾਈ ਸਕੂਲ ਦੀ ਪੜ੍ਹਾਈ ਛੱਡ ਚੁੱਕਾ ਸਾਂ। ਬਾਅਦ ਵਿਚ ਮਹਾਜਨ ਸੰਸਕ੍ਰਿਤ ਪਾਠਸ਼ਾਲਾ ਵਿਚ ਦੋ ਤਿੰਨ ਸਾਲ ਗੁਜ਼ਾਰਨ ਤੋਂ ਬਾਅਦ, ਇਸ ਪਾਠਸ਼ਾਲਾ ਵਿਚ ਵੀ ਕੋਈ ਪ੍ਰਗਤੀ ਨਾ ਦਿਖਾ ਸਕਣ ਕਾਰਣ ਮੈਂ ਪੜ੍ਹਾਈ ਪੂਰੀ ਤਰ੍ਹਾਂ ਹੀ ਛੱਡ ਦਿੱਤੀ। ਅੰਤ ਕਾਇਲ ਹੋਣ ਉਪਰੰਤ ਕਿ ਮੇਰੀ ਹੋਣੀ ਕਿਸਾਨ ਬਣਨਾ ਹੀ ਹੈ, ਮੈਂ ਪਿੰਡ ਵਿੱਚ ਹੀ ਪੱਕੇ ਤੌਰ 'ਤੇ ਰਹਿ ਗਿਆ। ਜਿੰਨੀ ਦੇਰ ਤੱਕ ਮੈਂ ਘਰ ਵਿੱਚ ਕੰਮ ਨਹੀਂ ਕਰਾਂਗਾ, ਓਨੀਂ ਦੇਰ ਤੱਕ ਮੇਰੇ ਪਿਤਾ ਲਈ ਮੇਰਾ ਖ਼ਰਚਾ ਚੁੱਕਣਾ ਸੌਖਾ ਨਹੀਂ ਸੀ। ਪਿਛਲੇ ਦਿਨਾਂ ਵਿਚ ਜਦੋਂ ਵੀ ਜ਼ਰੂਰਤ ਪੈਂਦੀ ਮੇਰੇ ਪਿਤਾ ਸਕੂਲ ਵੱਲ ਤੁਰ ਪੈਂਦੇ, ਕਿਉਂਕਿ ਉਨ੍ਹਾਂ ਦਿਨਾਂ ਵਿਚ ਅਧਿਆਪਕ ਚੰਗੇ ਰੱਜੇ ਪੁੱਜੇ ਹੁੰਦੇ ਸਨ। ਉਹ ਜਾਣਦੇ ਸਨ ਕਿ ਆਪਣੀ ਘੱਟ ਸਮਝ ਕਾਰਣ ਨਹੀਂ ਸਗੋਂ ਆਪਣੀਆਂ ਹੋਰਨਾਂ ਅੜਚਨਾਂ ਕਰ ਕੇ ਮੈਂ ਆਪਣੀ ਪੜ੍ਹਾਈ ਵਿਚੋਂ ਅਸਫ਼ਲ ਹੋ ਗਿਆ ਸਾਂ। ਮੇਰੇ ਲਈ ਉਨ੍ਹਾਂ ਦੇ ਦਿਲ ਵਿਚ ਨਰਮ ਥਾਂ ਸੀ, ਇਸੇ ਲਈ ਉਹ ਫੁਟਕਲ ਖ਼ਰਚ ਲਈ ਕਈ ਵਾਰ ਪੈਸੇ ਦੇ ਦਿੰਦੇ। ਕਈ ਵਾਰ ਪਿਤਾ ਜੀ ਵੀ ਝੂਠੀਂ ਮੂਠੀਂ, ਆਨੀ ਬਹਾਨੀਂ ਮੈਨੂੰ ਉਹਦੇ ਕੋਲ ਪੈਸੇ ਉਧਾਰ ਲੈਣ ਲਈ ਭੇਜ ਦਿੰਦੇ, ਤਾਂ ਕਿ ਮੈਂ ਬਾਅਦ ਵਿਚ ਆਪਣੇ 'ਤੇ ਖ਼ਰਚ ਕਰ ਸਕਾਂ। ਪਿਤਾ ਜੀ ਨੂੰ ਅਧਿਆਪਕ ਦੇ ਵਹੀ ਖਾਤੇ 'ਤੇ ਪੂਰਾ ਵਿਸ਼ਵਾਸ ਸੀ ਤਾਂ ਹੀ ਉਹ ਵਿਸ਼ਵਾਸ ਕਾਰਣ ਮੇਰੇ ਵਲੋਂ ਚੁੱਕੇ ਉਧਾਰ ਨੂੰ ਨਿਪਟਾ ਦਿੰਦੇ।

ਇਕ ਵਾਰ ਮੈਂ ਇਕੱਲਿਆਂ ਹੀ ਆਪਣੇ ਅਧਿਆਪਕ ਸ੍ਰੀ ਗੌਵੜਾ ਨੂੰ ਮਿਲਣ

ਗਿਆ। ਉਹ ਉਦੋਂ ਤੱਕ ਬਿਰਧ ਹੋ ਚੁੱਕੇ ਸਨ। ਉਨ੍ਹਾਂ ਦੀਆਂ ਗੱਠੀਏ ਕਾਰਣ ਦੋਵੇਂ ਲੱਤਾਂ ਸੁੱਜੀਆਂ ਪਈਆਂ ਸਨ। ਉਨ੍ਹਾਂ ਦੀ ਦਿੱਖ ਤੋਂ ਲੱਗ ਰਿਹਾ ਸੀ ਕਿ ਉਨ੍ਹਾਂ ਦਾ ਅੰਤ ਨੇੜੇ ਹੀ ਐ। ਗੱਲਬਾਤ ਦੌਰਾਨ ਉਨ੍ਹਾਂ ਮੈਨੂੰ ਦੱਸਿਆ ਕਿ ਪਿੰਡ ਦੇ ਡਾਕਟਰ ਦਾ ਕਹਿਣਾ ਹੈ ਕਿ ਜੇ ਕਰ ਕਾਲੇ ਬਾਂਦਰ[1] ਦਾ ਕਲੇਜਾ ਖਾਧਾ ਜਾਵੇ, ਤਾਂ ਉਨ੍ਹਾਂ ਦੀ ਬਿਮਾਰੀ ਠੀਕ ਹੋ ਸਕਦੀ ਹੈ। ਸ੍ਰੀ ਗੌਵੜਾ ਨੇ ਸ਼ਿਕਾਇਤ ਕੀਤੀ ਕਿਉਂਕਿ ਉਨ੍ਹਾਂ ਦਾ ਅੰਤ ਨੇੜੇ ਹੈ, ਇਸ ਲਈ ਕੋਈ ਵੀ ਉਨ੍ਹਾਂ ਦੀ ਜ਼ਰੂਰਤ ਪੂਰਿਆਂ ਕਰਨ ਲਈ ਤਿਆਰ ਨਹੀਂ ਹੈ। ਮੈਨੂੰ ਉਨ੍ਹਾਂ ਵਾਸਤੇ ਦੁੱਖ ਮਹਿਸੂਸ ਹੋਇਆ। ਭਾਵੇਂ ਉਹ ਵਿਆਹ, ਮੌਤ ਜਾਂ ਕੋਈ ਵੀ ਧਾਰਮਿਕ ਰੀਤ ਹੋਵੇ ਇਸ ਆਦਮੀ ਨੇ ਜ਼ਰੂਰਤ ਸਮੇਂ ਲੋਕਾਂ ਦੀ ਮਦਦ ਕੀਤੀ ਹੈ। ਕੀ ਇਨ੍ਹਾਂ ਦੀ ਇਸ ਛੋਟੀ ਜਿਹੀ ਇੱਛਾ ਦੀ ਪੂਰਤੀ ਨਹੀਂ ਹੋ ਸਕਦੀ। ਅਜਿਹਾ ਨਹੀਂ ਸੀ ਕਿ ਉਥੇ ਯੋਗ ਸ਼ਿਕਾਰੀਆਂ ਦੀ ਕਮੀ ਸੀ, ਜੋ ਜ਼ਰੂਰਤ ਪੂਰੀ ਕਰ ਸਕਦੇ ਸਨ। ਪਰ ਲਗਦਾ ਸੀ ਸਾਰਿਆਂ ਮੰਨ ਲਿਆ ਹੈ ਕਿ ਇਨ੍ਹਾਂ ਨੇ ਛੇਤੀ ਹੀ ਮਰ ਜਾਣਾ ਹੈ। ਉਹ ਪਲ ਮੈਨੂੰ ਯਾਦ ਆ ਰਹੇ ਸਨ, ਜਦੋਂ ਮੈਂ ਕਿੰਨੇ ਮੌਕਿਆਂ 'ਤੇ ਉਨ੍ਹਾਂ ਨੂੰ ਮੂਰਖ ਬਣਾਇਆ ਸੀ ਅਤੇ ਮੈਨੂੰ ਉਨ੍ਹਾਂ ਦਾ ਮੇਰੇ ਪ੍ਰਤਿ ਸਜੀਵ ਮੋਹ ਵੀ ਯਾਦ ਆ ਰਿਹਾ ਸੀ। ਉਨ੍ਹਾਂ ਦੇ ਦੁੱਖ ਦੀ ਹਾਲਤ 'ਤੇ ਭਾਵੁਕ ਹੁੰਦਿਆਂ ਮੈਂ ਕੁਝ ਦਿਨਾਂ ਅੰਦਰ ਹੀ, ਇਕ ਨਹੀਂ ਦੋ ਦੋ ਬਾਂਦਰਾਂ ਦਾ ਕਲੇਜਾ ਲਿਆ ਕੇ ਦੇਣ ਦਾ ਵਾਅਦਾ ਕੀਤਾ। ਕਾਰਤੂਸ ਖਰੀਦਣ ਵਾਸਤੇ ਉਨ੍ਹਾਂ ਮੇਰੇ ਕੋਲੋਂ ਦਸ ਰੁਪਏ ਲਏ। ਇਹ ਉਹ ਦਿਨ ਸਨ, ਜਦੋਂ ਇਕ ਰੁਪਏ ਦੇ ਦਸ ਕਾਰਤੂਸ ਆ ਜਾਂਦੇ ਸਨ।

ਜਿੰਦਾਂ ਹੀ ਮੈਂ ਘਰ ਪਰਤਿਆ ਮੈਨੂੰ ਕੁਨਹੀਮੋਨੂੰ ਨੇ ਅਗਲੇ ਸ਼ਿਕਾਰ ਦੀ ਜ਼ਰੂਰੀ ਤਿਆਰੀ ਕਰਨ ਲਈ ਕਿਹਾ। ਅਜਿਹੇ ਕੰਮਾਂ ਨੂੰ ਹਮੇਸ਼ਾ ਲਈ ਤਿਆਰ-ਬਰ-ਤਿਆਰ, ਚਾਹ ਦਾ ਕੱਪ ਪੀਣ ਤੋਂ ਬਾਅਦ ਉਹਨਾਂ ਮੇਰਾ ਪਿੱਤਲ ਦੇ ਮੁੰਨੇ ਵਾਲਾ ਸੋਟਾ ਲੈ ਕੇ ਆਪਣਾ ਨਿਸ਼ਚਾ ਜ਼ਾਹਿਰ ਕਰਨ ਲਈ ਧਰਤੀ 'ਤੇ ਮਾਰਿਆ। ਮੁੱਛਾਂ ਨੂੰ ਤਾਅ ਦਿੱਤਾ ਤੇ ਹੋਰ ਸਾਥੀਆਂ ਨੂੰ ਇਕੱਠਿਆਂ ਕਰਨ ਲਈ ਤੁਰ ਪਿਆ।

ਅਸੀਂ ਸਾਰੇ ਸ਼ਿਕਾਰੀ ਅਗਲੇ ਦਿਨ ਮਰਦਾਲਾ ਵਿਖੇ ਇਕੱਠੇ ਹੋ ਗਏ। ਜੰਗਲ ਵੱਲ ਤੁਰਨ ਤੋਂ ਪਹਿਲਾਂ ਕੁਨਹੀਮੋਨੂੰ ਨੇ ਕਿਹਾ, "ਧਾਨੀ, ਅੱਜ ਆਪਾਂ ਹਿਰਨ ਮਾਰਨਾ ਹੀ ਹੈ। ਮੈਂ ਤੁਹਾਡੇ ਨਾਲ ਸਾਰਾ ਵਕਤ ਰਹਾਂਗਾ ਤੇ ਜਦੋਂ ਹੀ ਹਿਰਨ ਮਾਰਿਆ ਗਿਆ, ਮੈਂ ਆਪਣਾ ਛੁਰਾ ਉਸ ਵਿਚ ਖੋਭ ਦਿਆਂਗਾ।" ਯੋਜਨਾ ਅਨੁਸਾਰ ਸਾਰੇ ਸ਼ਿਕਾਰੀਆਂ ਨੇ ਆਪਣੀ ਮਿਥੀ ਥਾਂ ਲੈ ਲਈ ਜਦ ਕਿ ਮੈਂ ਕੁਨਹੀਮੋਨੂੰ ਨਾਲ ਰੁੱਖ ਦੇ ਪਿੱਛੇ ਖੜ੍ਹਾ ਹੋ ਗਿਆ। ਜਦੋਂ ਢੋਲੀਆਂ ਦੇ ਰੌਲੇ ਤੇ ਚੀਖ਼ਾਂ ਨਾਲ ਸਾਰਾ ਜੰਗਲ ਗੂੰਜ ਉਠਿਆ, ਤਾਂ ਅਚਾਨਕ ਹੀ ਇਕ ਜੰਗਲੀ ਬੱਕਰਾ ਤੀਰ ਵਾਂਗੂੰ ਸੜਕੋਂ ਪਾਰ ਨਿਕਲ ਗਿਆ। ਜੰਗਲੀ ਬੱਕਰੇ, ਕਿਉਂਕਿ ਬਹੁਤ ਹੀ ਤੇਜ਼ ਤਰਾਰ ਹੁੰਦੇ ਨੇ, ਇਸ

1. ਇਸ ਨੂੰ ਟੂਲੂ ਬੋਲੀ ਵਿਚ ਮੁੱਸੁ ਕਾਹਿੰਦੇ ਹਨ।

ਲਈ ਕੋਈ ਨਿਪੁੰਨ ਨਿਸ਼ਾਸ਼ੇ ਬਾਜ਼ ਹੀ ਉਨ੍ਹਾਂ ਦਾ ਨਿਸ਼ਾਨਾ ਬੰਨ੍ਹ ਸਕਦਾ ਹੈ। ਜਦੋਂ ਹੀ ਬੱਕਰਾ ਮੇਰੀ ਬੰਦੂਕ ਦੀ ਜੱਦ ਵਿਚ ਆਇਆ, ਮੈਂ ਗੋਲੀ ਦਾਗ਼ ਦਿੱਤੀ। ਬੱਕਰਾ ਜ਼ਮੀਨ 'ਤੇ ਢੇਰੀ ਹੋਣ ਤੋਂ ਪਹਿਲਾਂ ਕੋਈ ਸੌ ਗਜ਼ ਦਾ ਰਸਤਾ ਦੌੜਿਆ। ਉਦੋਂ ਹੀ ਕੋਨਹੀਮੋਨੂੰ ਆਪਣਾ ਛੁਰਾ ਲੈ ਕੇ ਤਿਆਰ ਹੋ ਪਿਆ, ਪਰ ਮੈਂ ਉਸ ਨੂੰ ਰੋਕਦਿਆਂ ਕਿਹਾ, 'ਇਹ ਅਧਿਆਪਕ ਸ੍ਰੀ ਗੌਵੜਾ ਵਾਸਤੇ ਐ। ਥੋੜ੍ਹਾ ਨਿਰਾਸ਼ ਦਿੱਸਦਾ ਕੋਨਹੀਮੋਨੂੰ ਹੈਰਾਨ ਸੀ ਕਿ ਮੌਤ ਦੀ ਮੰਜੀ 'ਤੇ ਪਿਆ ਬੰਦਾ ਵੀ ਇੱਛਾਵਾਂ ਤੋਂ ਮੁਕਤ ਕਿਉਂ ਨਹੀਂ ਹੁੰਦਾ।"

ਇਕ ਖ਼ਾਸ ਥਾਂ 'ਤੇ ਜਦੋਂ ਇਕ ਵਾਰ ਕਿਸੇ ਜਾਨਵਰ ਨੂੰ ਗੋਲੀ ਮਾਰ ਦਿੱਤੀ ਜਾਂਦੀ ਹੈ, ਤਾਂ ਉਸ ਜਗ੍ਹਾ 'ਤੇ ਦੂਜੇ ਹੋਰ ਜਾਨਵਰ ਘੱਟ ਹੀ ਆਉਂਦੇ ਨੇ। ਕੁਨਹੀਮੋਨੂੰ ਇਹ ਜਾਣਦਾ ਸੀ। ਹੋਰ ਜਾਨਵਰ ਨਾ ਮਿਲਣ ਦੀ ਆਸ ਕਾਰਣ, ਉਹ ਲਾਗਲੀ ਨਦੀ, ਜੋ ਸਾਡੇ ਤੋਂ ਬਹੁਤੀ ਦੂਰ ਨਹੀਂ ਸੀ ਲਾਗੇ ਝਾੜਾ (ਜੰਗਲ ਪਾਣੀ) ਕਰਨ ਚਲਾ ਗਿਆ।

ਗੋਲੀ ਦੀ ਆਵਾਜ਼ ਸੁਣ ਕੇ ਢੋਲੀ ਖ਼ੁਸ਼ੀ ਨਾਲ ਜੋਸ਼ ਵਿਚ ਆ ਗਏ। ਕੋਨਹੀਮੋਨੂੰ ਦੇ ਜਾਣ ਤੋਂ ਮਿੰਟ ਕੁ ਬਾਅਦ ਹੀ ਮੈਂ ਧੜੰਮ ਦੀ ਆਵਾਜ਼ ਸੁਣੀ ਤੇ ਫ਼ਿਰ ਸ਼ੇਰ ਦੀ ਗਰਜ਼ ਸੁਣਾਈ ਦਿੱਤੀ। ਮੈਨੂੰ ਥੋੜ੍ਹਾ ਪਛਤਾਵਾ ਹੋਇਆ। ਤਾਂ ਹੀ ਮੈਂ ਦਰਦ ਭਰੀ ਚੀਕ ਸੁਣੀ, "ਯਾ ਅੱਲਹਾ।" ਉਸ ਵੇਲੇ ਮੈਂ ਆਪਣੇ ਆਪ ਵਿਚ ਆਇਆ ਤੇ ਉੱਧਰ ਦੌੜ ਗਿਆ, ਜਿਧਰੋਂ ਚੀਕ ਆਈ ਸੀ। ਮੈਂ ਦੇਖਿਆ ਕਿ ਕੁਨਹੀਮੋਨੂੰ ਨੇ ਆਪਣਾ ਪਿੱਤਲ ਦੇ ਮੁੰਨੇ ਵਾਲਾ ਸੋਟਾ ਸ਼ੇਰ ਦੇ ਮੂੰਹ 'ਚੋਂ ਗਲੇ ਤੀਕ ਤੁੰਨਿਆ ਹੋਇਆ ਸੀ ਤੇ ਸ਼ੇਰ ਨੂੰ ਰੁੱਖ ਨਾਲ ਧੱਕਿਆ ਹੋਇਆ ਸੀ। ਕੋਨਹੀਮੋਨੂੰ ਆਪਣਾ ਸੋਟਾ ਸ਼ੇਰ ਦੇ ਅੰਦਰ ਧੱਸਣ ਦਾ ਯਤਨ ਕਰ ਰਿਹਾ ਸੀ ਅਤੇ ਸ਼ੇਰ ਆਪਣੇ ਪੂਰੇ ਜ਼ੋਰ ਨਾਲ ਉਹਨੂੰ ਪਿਛਾਂਹ ਵਲ ਧੱਕ ਰਿਹਾ ਸੀ, ਤਾਂ ਕਿ ਉਸ ਤੇ ਝੱਪਟਾ ਮਾਰ ਸਕੇ। ਕਿਉਂਕਿ ਇਹ ਛੋਟਾ ਸ਼ੇਰ ਸੀ, ਇਸ ਲਈ ਬੰਦੇ ਤੇ ਸ਼ੈਤਾਨ 'ਚੋਂ ਬੰਦਾ ਭਾਰੂ ਪੈ ਰਿਹਾ ਸੀ। ਮੈਂ ਦੂਰੀ ਤੋਂ ਵੀ ਸ਼ੇਰ ਦਾ ਚਿੱਟਾ ਢਿੱਡ ਵੇਖ ਸਕਦਾ ਸਾਂ। ਮੈਂ ਉਸੇ ਵਕਤ ਆਪਣੀ ਬੰਦੂਕ ਭਰੀ ਤੇ ਸ਼ੇਰ 'ਤੇ ਗੋਲੀ ਦਾਗ ਦਿੱਤੀ। ਸ਼ੇਰ ਜੋ ਕਿ ਪਹਿਲਾਂ ਹੀ ਕੋਨਹੀਮੋਨੂੰ ਦੇ ਨਿਹੰਗੀ ਹਮਲੇ ਨਾਲ ਅੱਧਮੋਇਆ ਹੋ ਚੁੱਕਿਆ ਸੀ, ਜ਼ਮੀਨ 'ਤੇ ਡਿੱਗ ਪਿਆ ਤੇ ਕੋਨਹੀਮੋਨੂੰ ਦੂਜੇ ਪਾਸੇ ਜਾ ਡਿੱਗਿਆ। ਨਦੀ ਤੋਂ ਕੁਝ ਪਾਣੀ ਆਪਣੇ ਬੁੱਕ ਵਿਚ ਲੈ ਕੇ ਮੈਂ ਉਹਦੇ ਮੂੰਹ 'ਤੇ ਤਰੌਂਕਿਆ ਅਤੇ ਥੋੜ੍ਹਾ ਉਹਨੂੰ ਪਿਆਇਆ ਵੀ। ਜਦੋਂ ਤੀਕ ਉਸ ਨੂੰ ਹੋਸ਼ ਆਈ, ਹੋਰ ਵੀ ਕਈ ਜਣੇ ਪਹੁੰਚ ਚੁੱਕੇ ਸਨ।

ਹੋਸ਼ ਵਿਚ ਆਉਣ ਤੇ ਕੋਨਹੀਮੋਨੂੰ ਨੇ ਆਪਣਾ ਅਨੁਭਵ ਬਿਆਨਣਾ ਸ਼ੁਰੂ ਕੀਤਾ। ਭਾਵੇਂ ਕਿ ਸ਼ਿਕਾਰ ਸਫ਼ਲ ਹੀ ਰਿਹਾ, ਪਰ ਮੀਟ ਬਗ਼ੈਰ ਰੋਟੀ ਬਾਰੇ ਸੋਚ ਕੇ ਘੋਰ ਨਿਰਾਸ਼ਾ ਵਿਚ ਕੋਨਹੀਮੋਨੂੰ ਭੁੰਜੇ ਲੰਮਾ ਪੈ ਗਿਆ ਤੇ ਆਰਾਮ ਕਰਨ ਲੱਗਾ। ਸਿਰ

ਹੇਠਾਂ ਹੋਣ ਕਾਰਣ ਉਹ ਆਪਣੇ ਆਲੇ-ਦੁਆਲੇ ਤੋਂ ਬੇਖ਼ਬਰ ਸੀ। ਇਸ ਤਰ੍ਹਾਂ ਜਦੋਂ ਅਚਾਨਕ ਹੀ ਸ਼ੇਰ ਉਸ ਦੇ ਰੂ-ਬ-ਰੂ ਆ ਗਿਆ, ਤਾਂ ਨਾ ਉਸ ਕੋਲ ਤੇ ਨਾ ਸ਼ੇਰ ਕੋਲ ਬੱਚ ਕੇ ਭੱਜ ਜਾਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਇਹ ਜਾਣਦਾ ਹੋਇਆ ਕਿ ਜਾਨਵਰ ਹੁਣ ਕਿਸੇ ਵੇਲੇ ਵੀ ਉਸ 'ਤੇ ਟੁੱਟ ਪਵੇਗਾ ਅਤੇ ਆਪਣੇ ਆਪ ਨੂੰ ਅਸੁਰੱਖਿਅਤ ਦੇਖ ਕੇ ਆਪਣਾ ਸੋਟਾ ਚੁੱਕਿਆ ਤੇ ਪੂਰੇ ਜ਼ੋਰ ਨਾਲ ਸ਼ੇਰ ਦੇ ਸਿਰ 'ਤੇ ਦੇ ਮਾਰਿਆ। ਸੱਟ ਏਨੀ ਸ਼ਕਤੀਸ਼ਾਲੀ ਸੀ ਕਿ ਸ਼ੈਤਾਨ ਥੋੜ੍ਹਾ ਲੜਖੜਾਇਆ ਤੇ ਕੁਝ ਕੁ ਗਜ਼ ਪਿਛਾਂਹ ਹੋ ਕੇ ਹਮਲੇ ਲਈ ਤਿਆਰ ਹੋ ਗਿਆ, ਜਿਵੇਂ ਕਿ ਮੌਤ ਵੇਲੇ ਆਪਣੀ ਸਾਰੀ ਸ਼ਕਤੀ ਅਜ਼ਮਾਈ ਕਰ ਰਿਹਾ ਹੋਵੇ।ਸ਼ੇਰ ਦਾ ਵਤੀਰਾ ਦੇਖ ਕੇ ਕੋਨਹੀਮੋਨੂੰ ਨੇ ਆਪਣੇ ਆਪ ਨੂੰ ਮੌਤ ਦੇ ਹਵਾਲੇ ਕਰ ਕੇ ਰੱਬ ਦਾ ਨਾਮ ਲਿਆ ਤੇ ਸੋਟਾ ਦੁਸ਼ਮਣ ਦੇ ਧੁਰ ਅੰਦਰ ਧੱਕ ਦਿੱਤਾ। ਚੰਗੀ ਕਿਸਮਤ ਕਾਰਣ ਕੁਨਹੀਮੋਨੂੰ ਨੇ ਸੋਟੇ ਦਾ ਇਕ ਸਿਰਾ ਸ਼ੇਰ ਦੇ ਮੂੰਹ ਵਿਚ ਤੁੰਨ ਕੇ ਧੁਰ ਗਲੇ ਤੱਕ ਪਹੁੰਚਾ ਦਿੱਤਾ।

ਕਿਸਮਤ ਚੰਗੀ ਸੀ ਕਿ ਮੈਂ ਵੀ ਉੱਥੇ ਪਹੁੰਚ ਗਿਆ, ਜਦੋਂ ਘਟਨਾ ਆਪਣੀ ਚਰਮ ਸੀਮਾਂ 'ਤੇ ਸੀ। ਇਹ ਉਹ ਸਮਾਂ ਸੀ ਜਦੋਂ ਕੋਨਹੀਮੋਨੂੰ ਆਪਣੇ ਇੱਕੋ ਇੱਕ ਹਥਿਆਰ, ਵੱਡੇ ਭਾਰੀ ਸੋਟੇ ਨਾਲ ਆਪਣੀ ਜਾਨ ਬਚਾਉਣ ਲਈ ਖ਼ਤਰਨਾਕ ਉਪਰਾਲਾ ਕਰ ਰਿਹਾ ਸੀ। ਇਥੋਂ ਤੱਕ ਕਿ ਸ਼ੇਰ ਵੀ ਆਪਣੀ ਜਾਨ ਬਚਾਉਣ ਲਈ ਬਹਾਦਰੀ ਨਾਲ ਲੜ ਰਿਹਾ ਸੀ। ਅਜਿਹਾ ਜੋਸ਼ੀਲਾ ਦੰਗਲ ਮੇਰੇ ਜੀਵਨ ਦਾ ਅਜਿਹਾ ਵਿਰਲਾ ਦ੍ਰਿਸ਼ ਸੀ, ਜੋ ਮੈਂ ਆਪਣੇ ਅੱਖੀਂ ਦੇਖਿਆ ਹੋਵੇ।

ਮੈਂ ਇਕ ਪਲ ਗੁਆਏ ਬਗ਼ੈਰ ਗੋਲੀ ਚਲਾ ਦਿੱਤੀ। ਸ਼ੇਰ ਗੋਲੀ ਵੱਜਦਿਆਂ ਸਾਰ ਥਾਂ ਉਤੇ ਹੀ ਮਾਰਿਆ ਗਿਆ। ਲਾਗੇ ਜਾ ਕੇ ਮੈਂ ਦੇਖਿਆ ਕਿ ਕੋਨਹੀਮੋਨੂੰ ਦਾ ਸੋਟਾ ਸ਼ੇਰ ਦੇ ਸਿਰ 'ਤੇ ਏਨੀਂ ਤਾਕਤ ਨਾਲ ਵੱਜਿਆ ਸੀ ਕਿ ਉਹਦੇ ਸਿਰ ਦੀਆਂ ਹੱਡੀਆਂ ਵਿੱਸ ਕੇ ਵਿਛੀਆਂ ਪਈਆਂ ਸਨ। ਮੈਂ ਦੋ ਨੌਕਰਾਂ ਨੂੰ ਸ਼ੇਰ ਘਰ ਲੈ ਚੱਲਣ ਲਈ ਕਿਹਾ। ਬੱਕਰੇ ਦੀ ਖੱਲ ਲਾਹੁਣ ਤੋਂ ਬਾਅਦ ਮੈਂ ਸਾਰਾ ਮਾਸ ਆਪਣੇ ਅਧਿਆਪਕ ਲਈ ਭੇਜ ਦਿੱਤਾ।

ਥੱਕੇ ਕੁਨਹੀਮੋਨੂੰ ਨੂੰ ਘਰ ਭੇਜ ਦਿੱਤਾ ਗਿਆ, ਜਿਥੇ ਉਸ ਨੂੰ ਰਾਤ ਦੀ ਰੋਟੀ ਨਾਲ ਰੀਤ ਵਜੋਂ ਵੱਢਿਆ ਕੁੱਕੜ ਖਵਾਇਆ ਗਿਆ। ਅਸੀਂ ਆਪਣੇ ਸ਼ਿਕਾਰ ਦਾ ਦੌਰ ਜਾਰੀ ਰੱਖਿਆ। ਦਾਦਾ ਕਰੋਪੱਰਾਏ ਨੇ ਇਕ ਹਿਰਨ ਤੇ ਇਕ ਕਾਲਾ ਬਾਂਦਰ ਮਾਰਿਆ। ਮੈਂ ਬਾਂਦਰ ਵੀ ਆਪਣੇ ਅਧਿਆਪਕ ਨੂੰ ਭੇਜ ਦਿੱਤਾ। ਦਿਨ ਦੇ ਅੰਤ ਵੇਲੇ ਸਾਡੇ ਕੋਲ ਮਾਤਰ ਇਕ ਵੱਡਾ ਹਿਰਨ ਹੀ ਬਚਿਆ ਸੀ, ਪਰ ਕੁਨਹੀਮੋਨੂੰ ਨੂੰ ਮੀਟ ਦੀ ਹਵਸ ਕਾਰਣ ਵੀ, ਮਾਤਰ ਛੋਟੇ ਕੁੱਕੜ ਨਾਲ ਹੀ ਗੁਜ਼ਾਰਾ ਕਰਨਾ ਪਿਆ। ਪਰ ਫਿਰ ਵੀ ਸ਼ੇਰ ਨੂੰ ਮਾਰਨ (ਭਾਵੇਂ ਕਿ ਗਲਤੀ ਨਾਲ ਹੀ) ਦੇ ਹੌਸਲੇ ਤੇ ਬਹਾਦਰੀ

ਕਾਰਣ ਉਸ ਦੀ ਅੱਲ ਪੈ ਗਈ, ''ਸ਼ੇਰ ਨੂੰ ਸੋਟੇ ਨਾਲ ਮਾਰ ਸੁੱਟਣ ਵਾਲਾ ਕੁਨਹੀਮੋਨੂੰ।''

ਮੇਰੇ ਪਿਤਾ ਤੇ ਦਾਦਾ ਨੇ ਉਸ ਦੀ ਬਹਾਦਰੀ ਦੀ ਪ੍ਰਸੰਸਾ ਵਜੋਂ ਕਾਫ਼ੀ ਸਾਰੇ ਚੌਲ ਤੇ ਪੰਦਰ੍ਹਾਂ ਨਾਰੀਅਲ ਇਨਾਮ ਵਜੋਂ ਦਿੱਤੇ। ਕੁੱਕੜ ਨਾਲ ਰੋਟੀ ਖਾਣ ਤੋਂ ਬਾਅਦ ਕੋਨਹੀਮੋਨੂੰ ਸੌਣ ਚਲਿਆ ਗਿਆ ਤੇ ਤੇਜ਼ ਬੁਖ਼ਾਰ ਕਾਰਣ ਰਾਤੀਂ ਦਸ ਵਜੇ ਹੀ ਉੱਠ ਪਿਆ। ਕਾਲੇ ਜਾਦੂ ਤੇ ਟੂਣੇ ਆਦਿ ਲਈ ਕੁਕੜੀਆਂ ਦੀ ਬਲੀ ਦਿੱਤੀ ਗਈ, ਤਾਂ ਜਾ ਕੇ ਤਿੰਨ ਦਿਨਾਂ ਮਗਰੋਂ ਕੋਨਹੀਮੋਨੂੰ ਠੀਕ ਹੋ ਸਕਿਆ।

# 5

# ਹਨੇਰੇ ਦਾ ਖ਼ਤਰਾ

ਮੈਂ ਅਜੇ ਵੀ ਬਿਸਤਰੇ ਵਿਚ ਹੀ ਵੜਿਆ ਬੈਠਾ ਸਾਂ, ਜਦੋਂ ਮੈਂ ਪਿਤਾ ਜੀ ਨੂੰ ਮੇਰੀ ਮਾਤਾ ਨੂੰ ਕਹਿੰਦੇ ਸੁਣਿਆਂ, ਸੁੰਦਰੀ, ਜੱਟੂ (ਮੈਂ) ਨੂੰ ਕੱਲ੍ਹ ਪੱਟਰ ਭੇਜ ਦਿਓ ਤਾਂਕਿ ਵਿਸ਼ ਸੰਕਰਮਣ (ਨਵਾਂ ਵਰ੍ਹਾ) ਦੇ ਤਿਉਹਾਰ ਲਈ ਨਾਰਾਇਣ ਨੂੰ ਸੱਦਾ ਦੇ ਆਵੇ।" ਪਿਤਾ ਜੀ ਕਿਉਂਕਿ ਮੇਰੇ ਨਾਲ ਖ਼ਫ਼ਾ ਰਹਿੰਦੇ ਸਨ, ਇਸ ਲਈ ਮੇਰੇ ਨਾਲ ਸਿੱਧਿਆਂ ਘੱਟ ਹੀ ਗੱਲਬਾਤ ਕਰਦੇ। ਜਦੋਂ ਉਨ੍ਹਾਂ ਨੂੰ ਮੇਰੇ ਨਾਲ ਕੋਈ ਕੰਮ ਹੁੰਦਾ, ਉਹ ਮੇਰੀ ਮਤਰੇਈ ਮਾਂ ਰਾਹੀਂ ਹੀ ਗੱਲਬਾਤ ਕਰਦੇ। ਮੇਰੀ ਮਤਰੇਈ ਮਾਂ ਪਿਤਾ ਜੀ ਦੀ ਦੂਜੀ ਪਤਨੀ ਸੀ ਤੇ ਮੇਰੀ ਮਾਸੀ ਵੀ ਸੀ। ਉਹ ਸਾਡੇ ਨਾਲ ਮਾਂ ਜਿਹਾ ਹੀ ਵਿਹਾਰ ਕਰਦੀ। ਇਸ ਲਈ ਅਸੀਂ ਵੀ ਉਸ ਨੂੰ ਮਾਂ ਕਹਿ ਕੇ ਹੀ ਬੁਲਾਉਂਦੇ। ਮੇਰਾ ਭਰਾ ਨਾਰਾਇਣ ਉਨ੍ਹੀਂ ਦਿਨੀਂ ਪੱਟਰ ਵਿਖੇ ਨਵੇਂ ਫ਼ੌਜਦਾਰੀ ਵਕੀਲ ਵਜੋਂ ਕੰਮ ਕਰ ਰਿਹਾ ਸੀ।

ਪੱਟਰ ਦੀ ਮੇਰੀ ਆਉਣ ਵਾਲੀ ਫੇਰੀ ਨੇ ਮੈਨੂੰ ਖ਼ੁਸ਼ੀ ਤੇ ਜੋਸ਼ ਨਾਲ ਭਰ ਦਿੱਤਾ। ਇਸ ਦਾ ਮਤਲਬ ਸੀ ਕਿ ਪਿਤਾ ਮੈਨੂੰ ਯਾਤਰਾ ਖ਼ਰਚੇ ਲਈ ਕੁਝ ਪੈਸੇ ਦੇਣਗੇ ਅਤੇ ਜੇ ਕਰ ਮੈਂ ਆਪਣਾ ਦੁੱਖ ਤਕਲੀਫ਼ ਲੈ ਕੇ ਮਾਤਾ ਜੀ ਕੋਲ ਜਾਂਦਾ ਹਾਂ, ਤਾਂ ਬੜੀ ਸੰਭਾਵਨਾ ਸੀ ਕਿ ਉਹ ਆਪਣੀ ਬੁੱਗਣੀ ਵਿਚੋਂ ਇਕ ਜਾਂ ਦੋ ਰੁਪੱਈਏ ਦੇ ਦੇਣਗੇ। ਇਸ ਦੇ ਨਾਲ ਜੇ ਮੈਂ ਭਰਾ ਨੂੰ ਸਹਿਆ ਜਾਂ ਹਿਰਨ ਤੋਹਫ਼ੇ ਵਜੋਂ ਦੇਵਾਂਗਾ, ਤਾਂ ਉਹ ਵੀ ਮੈਨੂੰ ਕੁਝ ਪੈਸੇ ਦੇਵੇਗਾ। ਇਸ ਤੋਂ ਇਲਾਵਾ ਮੈਂ ਇਕ ਜਾਂ ਦੋ ਰੁਪਏ ਆਪਣੀ ਭਾਬੀ ਤੋਂ ਵੀ ਮੁੱਛ ਲੈਣੇ ਸਨ। ਏਸ ਜੋੜ ਤੋੜ ਵਿਚ ਮੈਂ ਯਾਤਰਾ ਲਈ ਆਪਣੀ ਤਿਆਰੀ ਆਰੰਭੀ। ਮੈਂ ਦੇਖਿਆ ਕਿ ਮੇਰੇ ਕੋਲ ਚਾਰ ਤੋਂ ਪੰਜ ਕਾਰਤੂਸ ਹੀ ਬਚੇ ਸਨ। ਵਿਸ਼ੂ ਤਿਉਹਾਰ ਤੋਂ ਬਾਅਦ ਵੱਡੇ ਪੈਮਾਨੇ 'ਤੇ ਸ਼ਿਕਾਰ ਦੀ ਯੋਜਨਾ ਬਣ ਚੁੱਕੀ ਸੀ ਅਤੇ ਇਸ ਵਾਸਤੇ ਸਿਰਫ਼ ਚਾਰ ਦਿਨ ਹੀ ਬਾਕੀ ਸਨ। ਮੇਰੇ ਲਈ ਜ਼ਰੂਰੀ ਸੀ ਕਿ ਮੈਂ ਕਾਰਤੂਸਾਂ ਦਾ ਆਪਣਾ ਭੰਡਾਰ ਭਰ ਲਵਾਂ।

ਮੈਂ ਪਿਤਾ ਜੀ ਨੂੰ ਕਿਹਾ ਕਿ ਮੈਂ ਪੱਟਰ ਅਗਲੀ ਰਾਤ ਬਾਰਾਸਤਾ ਐਨਜੀਰਾ ਜਾਵਾਂਗਾ ਅਤੇ ਪੱਟਰ ਲੈ ਜਾਣ ਲਈ ਹਿਰਨ ਜਾਂ ਸਹਿਆ ਮਾਰ ਕੇ ਲਿਜਾਵਾਂਗਾ। ਉਨ੍ਹਾਂ ਦਿਨਾਂ ਵਿਚ ਐਨਜੀਰਾ ਜਾਂ ਉਪੀਨਾਨਗੜ੍ਹੀ ਵਾਸਤੇ ਰਾਤ ਨੂੰ ਬੱਸਾਂ ਚੱਲਦੀਆਂ ਸਨ। ਬੱਸ ਦਾ ਡਰਾਈਵਰ ਸੈਦਲਾਬੀ ਸਾਡਾ ਮਿੱਤਰ ਸੀ। ਇਹ ਹਿਰਨ ਜਾਂ ਸਹਿਆ ਤਾਂ ਕੀ ਉਹ ਤਾਂ ਪੂਰੀ ਮੱਝ ਆਪਣੀ ਬੱਸ ਵਿਚ ਲੈ ਜਾ ਸਕਦਾ ਸੀ। ਕਾਰਣ ਇਹ ਸੀ ਕਿ ਉਹਦਾ ਟੱਬਰ ਵੱਡਾ ਸੀ ਅਤੇ ਅਜ਼ਾਨ ਆਦਿ ਖ਼ਾਸ ਮੌਕਿਆਂ 'ਤੇ ਅਸੀਂ ਉਸ ਨੂੰ ਅਤਿ ਲੋੜੀਂਦੇ ਚੌਲ ਤੇ ਨਾਰੀਅਲ ਬੜੇ ਉੱਦਮ ਨਾਲ ਭੇਜਦੇ ਰਹਿੰਦੇ ਸਾਂ। ਕਿਉਂਕਿ ਇਹ ਰਾਤ ਦੀ ਬੱਸ ਸੀ, ਇਸ ਲਈ ਵੱਧ ਤੋਂ ਵੱਧ ਚਾਰ ਪੰਜ ਯਾਤਰੂ ਹੀ ਹੋਏ ਸਨ। ਇਸ ਲਈ ਜੇ ਕਰ ਕੁਝ ਵੱਧ ਖੜ੍ਹਨਾ ਪੈਂਦਾ, ਤਾਂ ਡਰਾਈਵਰ ਜਾਂ ਖਲਾਸੀ ਨੂੰ ਕੋਈ ਉੱਜਰ ਨਹੀਂ ਹੋਣੀ ਸੀ। ਭਰਾ ਤੇ ਭਾਬੀ ਵਾਸਤੇ ਕੋਈ ਜਾਨਵਰ ਮੇਰੇ ਦੁਆਰਾ ਸ਼ਿਕਾਰ ਕਰ ਕੇ ਲੈ ਜਾਣ ਵਾਸਤੇ ਮਾਤਾ ਨੇ ਪਿਤਾ ਜੀ ਨੂੰ ਮਨਾ ਲਿਆ ਸੀ। ਹੁਣ ਪਿਤਾ ਕੋਲ ਰਾਤ ਦੀ ਯਾਤਰਾ ਦੀ ਆਗਿਆ ਦੇਣ ਤੋਂ ਇਲਾਵਾ ਕੋਈ ਚਾਰਾ ਨਹੀਂ ਸੀ।

ਜਿੰਨੇ ਕੁ ਕਾਰਤੂਸ ਮੇਰੇ ਕੋਲ ਸਨ, ਮੈਂ ਇਕੱਠੇ ਕਰਕੇ ਮਿੱਟੀ ਦੇ ਤੰਦੂਰ 'ਤੇ ਨਿੱਘੇ ਕੀਤੇ ਅਤੇ ਸਾਵਧਾਨੀ ਨਾਲ ਪੀਪੇ ਵਿਚ ਰੱਖ ਲਏ। ਮੈਂ ਕੋਲ ਪਏ ਕਾਰਬਾਈਡ ਦੀ ਮਾਤਰਾ ਦੀ ਵੀ ਨਿਰਖ ਪਰਖ ਕੀਤੀ ਅਤੇ ਸਭ ਕੁਝ ਠੀਕ ਠਾਕ ਸਮਝ ਕੇ ਮੈਂ ਸੌਂ ਗਿਆ।

ਮਾਤਾ ਵਲੋਂ ਤੀਜੀ ਵਾਰ ਉਠਾਉਣ 'ਤੇ ਮੈਂ ਸਵੇਰੇ ਅੱਠ ਵਜੇ ਸੁੱਤਾ ਉਠਿਆ। ਆਉਣ ਵਾਲੀ ਯਾਤਰਾ ਦੀ ਚਿੰਤਾ ਦਿਖਾਉਣ ਲਈ ਮੈਂ ਕੌਫ਼ੀ ਪੀਂਦਿਆਂ ਚਿਹਰੇ 'ਤੇ ਥਕਾਵਟ ਦੇ ਪ੍ਰਭਾਵ ਲਿਆਂਦੇ। ਆਖ਼ਿਰਕਾਰ ਮੈਂ ਉਸ ਤੋਂ ਕੁਝ ਪੈਸੇ ਮੁੱਛਣੇ ਸਨ ਅਤੇ ਇਹ ਵੀ ਜ਼ਾਹਿਰ ਕਰਨਾ ਸੀ ਕਿ ਮੈਂ ਬੜੇ ਬੱਝੇ ਮਨ ਨਾਲ ਸਿਰਫ਼ ਉਨ੍ਹਾਂ ਦੇ ਕੰਮ ਵਾਸਤੇ ਪੁੱਟਰ ਜਾ ਰਿਹਾ ਹਾਂ। ਪਰ ਇਸ ਦਾ ਇਹ ਭਾਵ ਨਹੀਂ ਸੀ ਕਿ ਮੈਂ ਸ਼ਿਕਾਰ ਲਈ ਆਪਣੀਆਂ ਵਸਤਾਂ ਦੀ ਤਿਆਰੀ ਨਾ ਕਰਾਂ। ਤਿੰਨ ਜਮ੍ਹਾਂ ਇੱਕ ਤੇਲ ਲਾ ਕੇ, ਬੁਰਸ਼ ਨਾਲ ਰਗੜ ਰਗੜ ਕੇ ਆਪਣੀ ਬੰਦੂਕ ਪੂੰਝੀ। ਕਾਰਤੂਸਾਂ ਨੂੰ ਆਪਣੀ ਪੇਟੀ ਵਿਚ ਫ਼ਸਾਇਆ। ਕਾਰਬਾਈਡ ਦੀ ਬੱਤੀ ਸਾਫ਼ ਕੀਤੀ ਅਤੇ ਪੀਪੀ ਵਿਚ ਕਾਰਬਾਈਡ ਭਰਿਆ। 'ਵਿਹਲੜ ਮੰਡਲੀ' ਦੀ ਕਾਰਜਕਾਰਨੀ ਕਮੇਟੀ ਦੇ ਮੈਂਬਰ ਸੋਮੱਪਾ ਨੂੰ ਐਨਜੀਰਾ ਤੱਕ ਨਾਲ ਚਲਣ ਲਈ ਕਿਹਾ। ਸਾਰੀ ਤਿਆਰੀ ਖ਼ਤਮ ਕਰਨ ਬਾਅਦ ਰੱਜ ਕੇ ਦੁਪਹਿਰ ਦੀ ਰੋਟੀ ਖਾਧੀ ਤੇ ਸੌਂ ਗਿਆ। ਸਾਰੀ ਰਾਤ ਮੈਨੂੰ ਸੌਣਾ ਕਿੱਥੇ ਮਿਲਣਾ ਸੀ।

ਜਦੋਂ ਮੈਂ ਸ਼ਾਮੀਂ ਪੰਜ ਵਜੇ ਉੱਠਿਆ, ਮੈਨੂੰ ਗਰਮੀਆਂ ਦੀ ਸ਼ਾਮ ਦੀ ਠੰਡੀ ਹਵਾ ਬੜੀ ਚੰਗੀ ਲੱਗੀ। ਮੇਰੇ ਸੁੱਤੇ ਪਿਆਂ ਮੀਂਹ ਵਰ੍ਹਿਆ ਸੀ, ਜਿਸ ਨਾਲ ਤਾਪਮਾਨ

ਕਾਫ਼ੀ ਡਿੱਗ ਗਿਆ ਸੀ। ਕੋਈ ਸੂਰ ਜਾਂ ਸਾਨ੍ਹ ਮਿਲ ਜਾਣ ਦੀ ਆਸ ਵਿਚ ਮੈਂ ਚੜ੍ਹਦੀ ਕਲਾ ਵਿਚ ਸਾਂ। ਮੇਰੀ ਆਸ਼ਾ ਦਾ ਕਾਰਣ ਸੀ ਕਿ ਜੰਗਲੀ ਜਾਨਵਰ ਪਹਿਲੀ ਬਰਸਾਤ ਤੋਂ ਬਾਅਦ ਜੰਗਲ 'ਚੋਂ ਨਿਕਲ ਰੜੇ ਮੈਦਾਨਾਂ ਵਿਚ ਆ ਜਾਂਦੇ ਨੇ। ਜੰਗਲੀ ਰੁੱਖਾਂ ਤੋਂ ਮੀਂਹ ਦੀਆਂ ਬੂੰਦਾਂ ਉਨ੍ਹਾਂ ਨੂੰ ਬਾਹਰ ਆਉਣ ਲਈ ਮਜ਼ਬੂਰ ਕਰ ਦਿੰਦੀਆਂ। ਮੀਂਹ ਤੋਂ ਬਾਅਦ ਸੁੱਕੇ ਪੱਤਿਆਂ ਦੇ ਨਰਮ ਪੈ ਜਾਣ 'ਤੇ ਉਨ੍ਹਾਂ 'ਤੇ ਤੁਰਨ ਵਾਲੇ ਹੇੜਮਾਰਾਂ ਦੇ ਪੈਰਾਂ ਦੀ ਆਵਾਜ਼ ਦੱਬ ਜਾਣ ਕਾਰਣ ਜਾਨਵਰ ਭੈਅਭੀਤ ਰਹਿੰਦੇ। ਇਸ ਲਈ ਕਾਫ਼ੀ ਜੋਸ਼ ਵਿਚ ਮੈਂ ਰਾਤ ਪੈਣ ਦੀ ਬੇਸਬਰੀ ਨਾਲ ਉਡੀਕ ਕਰਨ ਲੱਗਾ।

ਸੂਰਜ ਛੁੱਪਣ ਤੋਂ ਬਾਅਦ, ਮੈਂ ਸੱਤ ਕੁ ਵਜੇ ਰੋਟੀ ਖਾਧੀ ਤੇ ਬਿੰਦ ਕੁ ਅੱਖ ਲਾ ਲਈ। ਅੱਠ ਵਜੇ ਉੱਠ ਕੇ ਮੈਂ ਕਾਰਬਾਈਡ ਲੈਂਪ ਮੱਥੇ 'ਤੇ ਬੰਨ੍ਹ ਲਈ ਤੇ ਦੂਜਾ ਸਿਰਾ ਆਪਣੇ ਲੱਕ ਦੁਆਲੇ ਬੰਨ੍ਹੀ ਪੇਟੀ ਨਾਲ ਲਾ ਲਿਆ। ਪਾਣੀ ਵਾਲਾ ਭਾਂਡਾ ਮੈਂ ਅਜਿਹੀ ਜੁਗਤ ਨਾਲ ਬਿਠਾਇਆ ਕਿ ਪਾਣੀ ਤੁਪਕਾ ਤੁਪਕਾ ਕਾਰਬਾਈਡ 'ਤੇ ਲਗਾਤਾਰ ਡਿੱਗਦਾ ਰਹੇ। ਤਦ ਕਾਰਬਾਈਡ ਲੈਂਪ ਬਾਲ ਕੇ ਉਸ ਦਾ ਫੋਕਸ ਠੀਕ ਕੀਤਾ।

ਅਸੀਂ ਤਦ ਘਰ ਛੱਡ ਸੁੱਕੇ ਝੋਨੇ ਦੇ ਖੇਤਾਂ ਵਿਚ ਪਹੁੰਚ ਗਏ। ਛੇਤੀ ਹੀ ਇਕ ਵੱਡਾ ਸਹਿਆ ਦੇਖਿਆ ਜੋ ਆਪਣੀਆਂ ਪਿਛਲੀਆਂ ਲੱਤਾਂ ਉੱਤੇ ਖੜ੍ਹ ਕੇ ਰੋਸ਼ਨੀ ਵੱਲ ਨੀਝ ਲਾ ਕੇ ਝਾਕ ਰਿਹਾ ਸੀ। ਮੇਰੇ ਅਨੁਭਵੀ ਹੱਥਾਂ ਨੇ ਉਸੇ ਵੇਲੇ ਘੋੜਾ ਖਿੱਚ ਦਿੱਤਾ। ਘਰੋਂ ਨਾਲ ਆਏ ਕੁੱਤੇ ਗੋਲੀ ਦੀ ਆਵਾਜ਼ ਸੁਣ ਭੱਜ ਉੱਠੇ ਤੇ ਅੱਧਮੋਏ ਸਹੇ ਨੂੰ ਗਿੱਚੀਓਂ ਫੜ ਕੇ ਉਹਦਾ ਕੰਮ ਮੁਕਾ ਦਿੱਤਾ। ਘਰੋਂ ਨੌਕਰ ਦੌੜਦਾ ਆਇਆ ਕਿ ਇਹ ਜਾਨਵਰ ਪੁੱਟਰ ਖੜ੍ਹਨ ਦੀ ਲੋੜ ਨਹੀਂ। ਕਿਉਂਕਿ ਮੈਨੂੰ ਤਾਂ ਰਾਹ ਵਿਚੋਂ ਵੀ ਕੁਝ ਮਿਲ ਸਕਦਾ ਹੈ। ਸਹੇ ਨੂੰ ਸਾਰੇ ਰਾਹ ਖੜ੍ਹਨਾ ਇਹ ਪੁਆੜਾ ਹੀ ਸੀ, ਇਸ ਲਈ ਮੈਂ ਉਸ ਨੂੰ ਨੌਕਰ ਹੱਥੀਂ ਘਰ ਲਈ ਬੰਨ੍ਹਵਾ ਦਿੱਤਾ ਅਤੇ ਆਪਣੀ ਯਾਤਰਾ ਜਾਰੀ ਰੱਖੀ।

ਆਪਣੇ ਪੁਸ਼ਤੈਨੀ ਘਰ ਮੁੰਡਾਰਦੀ-ਆਲੇਰੀ ਪਹੁੰਚਣ ਵਿਚ ਥੋੜ੍ਹੀ ਦੇਰ ਹੋ ਗਈ। ਆਲੇਰੀ ਦੇ ਕਬਰਿਸਤਾਨ ਲਾਗਲੇ ਖੇਤਾਂ ਵਿਚ ਮੈਨੂੰ ਇਕ ਵੱਡਾ ਸਹਿਆ ਦਿਖਾਈ ਦਿੱਤਾ, ਜੋ ਮੇਰੇ ਵੱਲ ਡੌਰ੍ਹਿਆ ਜਿਹਾ ਝਾਕ ਰਿਹਾ ਸੀ, ਜਦੋਂ ਮੇਰੀ ਲੈਂਪ ਦੀ ਰੋਸ਼ਨੀ ਉਹਦੇ 'ਤੇ ਪਈ। ਮੈਂ ਗੋਲੀ ਮਾਰਨ ਲਈ ਤਿਆਰ ਹੀ ਸਾਂ ਕਿ ਅਹਿਸਾਸ ਹੋਇਆ ਕਿ ਸਹਿਆ ਕਬਰ ਦੇ ਪਾਸੇ ਬੈਠਾ ਹੋਇਆ ਹੈ। ਇਸ ਕਬਰ ਵਿਚ ਮੇਰਾ ਛੋਟਾ ਭਰਾ ਸੁੱਤਾ ਪਿਆ ਸੀ ਜਿਸ ਦੀ ਕਿ ਵਕਤ ਤੋਂ ਪਹਿਲਾਂ ਮੌਤ ਹੋ ਗਈ। ਜੇ ਕਰ ਮੈਂ ਸਹੇ ਨੂੰ ਗੋਲੀ ਮਾਰ ਦਿੰਦਾ ਤਾਂ ਕੁਝ ਛੱਰੇ ਕਬਰ 'ਤੇ ਵੱਜਣੇ ਸਨ ਅਤੇ ਕਬਰ ਦੇ ਥੋੜ੍ਹੇ ਜਿਹੇ ਨੁਕਸਾਨ ਨਾਲ ਵੀ ਮੈਨੂੰ ਅਥਾਹ ਦੁੱਖ ਹੋਣਾ ਸੀ। ਪਰ ਸਹਿਆ

ਹਿੱਲਣ ਦਾ ਨਾ ਨਹੀਂ ਸੀ ਲੈ ਰਿਹਾ। ਮੈਂ ਉਥੇ ਅਹਿੱਲ, ਪੱਥਰ ਵਾਂਗੂੰ ਬੈਠ ਗਿਆ। ਮੈਂ ਦੁਚਿੱਤੀ ਵਿਚ ਸੀ। ਆਪਣੇ ਆਪ ਨੂੰ ਮੈਂ ਧਰਵਾਸ ਦਿੱਤਾ ਕਿ ਜੇਕਰ ਉਸ ਦਿਨ ਸਹਿਆ ਬੱਚ ਵੀ ਗਿਆ ਤਾਂ ਕਿਸੇ ਹੋਰ ਦਿਨ ਇਹ ਮੈਨੂੰ ਝੋਨੇ ਦੇ ਖੇਤਾਂ ਵਿਚ ਮਿਲ ਹੀ ਜਾਏਗਾ। ਮੈਂ ਆਪਣੀ ਯਾਤਰਾ ਮੁੜ ਜਾਰੀ ਰੱਖੀ। ਜਦੋਂ ਵੀ ਮੈਂ ਰੌਸ਼ਨੀ ਪਰ੍ਹਾਂ ਕੀਤੀ, ਡਰਿਆ ਸਹਿਆ ਜਿੰਨੀ ਤੇਜ਼ ਉਹ ਦੀਆਂ ਲੱਤਾਂ ਦੌੜ ਸਕਦੀਆਂ ਸਨ, ਦੁੜੱਕੀ ਮਾਰ ਭੱਜ ਕੇ ਕਿਧਰੇ ਛੁੱਪ ਗਿਆ।

ਮੀਲ ਕੁ ਬਾਅਦ ਐਨਜੀਰਾ ਵਾਸਤੇ ਮੈਂ ਕੱਚੇ ਰਾਹ ਪੈ ਗਿਆ। ਇਹ ਰਾਹ ਛੋਟਾ ਹੋਣ ਕਾਰਣ ਵਕਤ ਤੇ ਰਸਤੇ ਦੀ ਬੱਚਤ ਹੋ ਗਈ। ਰਾਹ ਕਿਉਂਕਿ ਜੰਗਲ ਬਾਣੀਂ ਲੰਘਦਾ ਸੀ, ਇਸ ਲਈ ਕਿਸੇ ਤਕੜੇ ਜਾਨਵਰ ਦੇ ਹੱਥ ਲੱਗਣ ਦੀ ਪੂਰੀ ਆਸ ਸੀ। ਪਹਿਲਾਂ ਹੀ ਤਿਆਰ ਰਹਿਣ ਲਈ ਮੈਂ ਨਵਾਂ ਕਾਰਤੂਸ ਬੰਦੂਕ ਵਿਚ ਭਰ ਲਿਆ। ਥੋੜ੍ਹੀ ਕੁ ਦੇਰ ਮਗਰੋਂ ਮੈਨੂੰ ਝਿੜੀ ਵਿਚੋਂ ਰੌਸ਼ਨੀ 'ਚ ਦੋ ਲਾਲ ਸੂਹੀਆਂ ਅੱਖਾਂ ਝਮਕਦੀਆਂ ਦਿੱਸੀਆਂ। ਇਹ ਤਾਂ ਕੋਈ ਹਿਰਨ ਜਾਪਦਾ ਸੀ। ਮੇਰੀ ਬੰਦੂਕ ਵਿਚੋਂ ਗੋਲੀ ਨਿਕਲੀ, ਜਾਨਵਰ ਡਿੱਗਿਆ ਤੇ ਸੋਮੱਪਾ ਖ਼ੁਸ਼ੀ ਖ਼ੁਸ਼ੀ ਉਹਨੂੰ ਚੁੱਕ ਲਿਆਇਆ।

ਇਹ ਤਾਂ ਸੁਨਹਿਰੀ ਮਿਰਗ ਸੀ। ਉਹਦੇ ਪਿੰਡੇ ਦੀਆਂ ਗਾਲ੍ਹੜ ਵਰਗੀਆਂ ਤਿੰਨ ਧਾਰੀਆਂ ਵੇਖ ਕੇ ਮੈਂ ਕੁਦਰਤ ਦੀ ਕਲਾਕਾਰੀ 'ਤੇ ਹੈਰਾਨ ਸਾਂ। ਉਨ੍ਹਾਂ ਦਿਨਾਂ ਵਿਚ ਮੈਂ ਪਾਪ ਪੁੰਨ 'ਤੇ ਰੱਬ ਵਰਗੇ ਸਦਾਚਾਰਕ ਮਸਲਿਆਂ ਬਾਰੇ ਅਣਜਾਣ ਸਾਂ, ਜਿਸ ਬਾਰੇ ਮੈਨੂੰ ਅਜੇ ਤਕ ਪਛਤਾਵਾ ਹੈ। ਮੈਂ ਤਾਂ ਬਸ ਇਨ੍ਹਾਂ ਜਾਣਦਾ ਸਾਂ ਜੋ ਕਿ ਸੁਆਦਲਾ ਹੋਵੇ ਤੇ ਵਧੀਆ ਤਰ੍ਹਾਂ ਪਰੋਸਿਆ ਜਾ ਸਕੇ, ਉਹੀ ਕਲਾ ਹੈ ਅਤੇ ਮੇਰਾ ਢਿੱਡ ਹੀ ਰੱਬ ਹੈ। ਜਦੋਂ ਮੈਂ ਪਿੱਛੇ ਝਾਤੀ ਮਾਰਦਾ ਹਾਂ ਤਾਂ ਸੋਚਦਾ ਹਾ ਕਿ ਸੁੰਦਰ ਮਿਰਗਾਂ ਦੇ ਖ਼ਾਤਮੇ ਲਈ ਮੈਂ ਵੀ ਜ਼ਿੰਮੇਵਾਰ ਹਾਂ। ਪਰ ਡੁੱਟੇ ਦੁੱਧ ਪਿੱਛੇ ਹੁਣ ਰੋਣ ਦਾ ਕੀ ਫ਼ਾਇਦਾ। ਪਿਛਲੇ ਸਮਿਆਂ ਵਿਚ ਕੀਤੀਆਂ ਗ਼ਲਤੀਆਂ ਹੁਣ ਸੁਧਾਰੀਆਂ ਨਹੀਂ ਜਾ ਸਕਦੀਆਂ।

ਤਾਂਕਿ ਮਿਰਗ ਨੂੰ ਆਸਾਨੀ ਨਾਲ ਖੜਿਆ ਜਾ ਸਕੇ, ਸੋਮੱਪਾ ਨੇ ਉਹਦੀਆਂ ਚਾਰੇ ਲੱਤਾਂ ਚੰਗੀ ਤਰ੍ਹਾਂ ਬੰਨ੍ਹ ਦਿੱਤੀਆਂ। ਮੈਂ ਆਪਣੇ ਤਜਰਬੇ ਕਾਰਣ ਵਾਕਿਫ਼ ਸਾਂ ਕਿ ਮਿਰਗ ਦੇ ਤਿੱਖੇ ਦੰਦਾਂ ਨਾਲ ਕਈ ਵਾਰੀ ਚੁੱਕ ਕੇ ਲਿਜਾਂਦੇ ਸਮੇਂ ਕਈਆਂ ਦੀਆਂ ਲੱਤਾਂ ਜ਼ਖਮੀ ਹੋ ਜਾਂਦੀਆਂ। ਮੈ ਜਾਨਵਰ ਦੇ ਤਿੱਖੇ ਦੰਦ ਹਟਾ ਕੇ ਆਪਣੇ ਭਰਾ ਨੂੰ ਪੱਟਰ ਵਿਖੇ ਭੇਂਟ ਕਰਨ ਬਾਰੇ ਸੋਚਿਆ। ਅਸੀਂ ਕਿਸੇ ਤਰ੍ਹਾਂ ਫ਼ਰਲਾਂਗ ਦੋ ਫ਼ਰਲਾਂਗ ਹੀ ਤੁਰੇ ਹੋਵਾਂਗੇ ਕਿ ਮੇਰੇ ਪੈਰਾਂ ਲਾਗਿਓਂ ਕੁਝ ਆਪਣੀ ਜਾਨ ਬਚਾਉਣ ਲਈ ਬੜੀ ਤੇਜ਼ੀ ਨਾਲ ਲੰਘਿਆ। ਮੈਂ ਗੁੱਸੇ ਭਰੀ ਨਜ਼ਰ ਨਾਲ ਤੱਕਿਆ। ਇਹ ਸਹੇ ਜਿੱਡਾ ਮੋਟਾ ਚੂਹਾ ਸੀ। ਮੈਂ ਭੈੜ ਨਾਲ ਗਾਲ੍ਹ ਕੱਢੀ ਤੇ ਅਗਾਂਹ ਨੂੰ ਤੁਰ ਪਿਆ।

ਅਜੇ ਦੋ ਕਦਮ ਹੀ ਤੁਰੇ ਹੋਵਾਂਗੇ ਕਿ ਦੋ ਵੱਡੀਆਂ ਲਾਲ ਸੂਹੀਆਂ, ਚਿੰਗਿਆੜੇ ਛੱਡਦੀਆਂ ਅੱਖਾਂ ਸੌ ਕੁ ਗਜ਼ 'ਤੇ ਮੇਰਾ ਸਵਾਗਤ ਕਰ ਰਹੀਆਂ ਸਨ। ਇਹ ਕੀ ਸੀ ? ਇਹ ਸਹਿਆ ਨਹੀਂ ਹੋ ਸਕਦਾ, ਕਿਉਂਕਿ ਸਹੇ ਦੀਆਂ ਅੱਖਾਂ ਇੰਜ ਨਹੀਂ ਚਮਕਦੀਆਂ। ਇਹ ਮਿਰਗ ਵੀ ਨਹੀਂ ਹੋ ਸਕਦਾ, ਕਿਉਂਕਿ ਮਿਰਗ ਦੀਆਂ ਅੱਖਾਂ ਲਾਲ ਪਰ ਪੀਲੀ ਭਾਅ ਮਾਰਦੀਆਂ ਹਨ। ਇਹ ਭੁੰਜੇ ਬੈਠ ਕੇ ਜੁਗਾਲੀ ਕਰਦਾ ਸਾਂਬਰ, ਜਾਂ ਸਾਨ੍ਹ ਹੋ ਸਕਦਾ ਹੈ, ਪਰ ਇਹਦੇ ਕੰਨ ਤੇ ਸਿੰਗ ਤਾਂ ਦਿੱਸਣੇ ਚਾਹੀਦੇ ਨੇ। ਮੈਂ ਨਤੀਜਾ ਕੱਢਿਆ ਕਿ ਇਹ ਸੇਹਾ ਹੀ ਹੈ। ਮੈਂ ਗੋਲੀ ਭਰੀ ਤੇ ਚਲਾ ਦਿੱਤੀ। ਕਿਉਂਕਿ ਮੈਂ ਛੋਟੇ ਜਾਨਵਰਾਂ ਤੋਂ ਬਹੁਤਾ ਭੈਅ ਨਹੀਂ ਖਾਂਦਾ ਸਾਂ, ਮੈਨੂੰ ਵਿਸ਼ਵਾਸ ਸੀ ਕਿ ਮੈਂ ਜਾਨਵਰ ਦੀਆਂ ਅੱਖਾਂ ਵਿਚਕਾਰ ਨਿਸ਼ਾਨਾ ਲਾਇਆ ਹੈ। ਸੋਮੱਪਾ ਮਾਰ ਵੱਲ ਸਿੱਧਾ ਭੱਜਿਆ ਤੇ ਮੈਂ ਆਪਣੀ ਬੰਦੂਕ ਮੁੜ ਭਰੀ। ਉਸ ਸਮੇਂ ਹੀ ਕੁਝ ਵਾਪਰ ਗਿਆ।

ਇਕ ਲੰਮੀ ਫੂੰਕਾਰ ਦੀ ਆਵਾਜ਼ ਆਈ, ਜਿਵੇਂ ਕੋਈ ਟਾਇਰ ਪਾਟਾ ਹੋਵੇ। ਮੈਂ ਆਵਾਜ਼ ਦੀ ਦਿਸ਼ਾ ਵੱਲ ਰੋਸ਼ਨੀ ਮਾਰੀ। ਮੈਂ ਤੱਕਿਆ ਕਿ ਦੋ ਲਾਲ ਅੱਖਾਂ, ਪਰ ਚਿੱਟੇ ਰੰਗ ਦਾ ਜਾਨਵਰ, ਜੋ ਬਾਂਸਾਂ ਦੇ ਛੱਜ ਜਿੰਨਾ ਚੌੜਾ, ਉੱਠ ਉੱਠ ਕੇ ਫੂੰਕਾਰੇ ਮਾਰ ਰਿਹਾ ਸੀ। ਸੋਮੱਪਾ ਜੋ ਪਹਿਲਾਂ ਅਗਾਂਹ ਵਧ ਕੇ ਦੇਖਣ ਗਿਆ ਸੀ, ਡਰਦਾ ਮਾਰਾ ਪਿਛਾਂਹ ਮੁੜ ਆਇਆ ਤੇ ਮੇਰੇ ਪਿੱਛੇ ਆ ਕੇ ਖੜਾ ਹੋ ਗਿਆ। ਮੈਂ ਮਨ ਹੀ ਮਨ ਵਿਚਾਰਿਆ ਇਹ ਜਾਂ ਤਾਂ ਸੇਹਾ ਹੈ ਜਾਂ ਸੱਪ, ਜੋ ਚੂਹੇ ਦਾ ਪਿੱਛਾ ਕਰਦਾ ਆ ਬਹੁੜਿਆ ਹੈ ਜਾਂ ਫਿਰ ਇਹ ਫ਼ਨੀਅਰ ਨਾਗ਼ ਹੋ ਸਕਦਾ ਹੈ, ਜੋ ਬਿਨਾਂ ਸ਼ੱਕ ਬੜਾ ਖ਼ਤਰਨਾਕ ਹੁੰਦਾ ਹੈ। ਮੈਂ ਕੁਝ ਸਮਾਂ ਪਹਿਲਾਂ ਡਾ. ਪੀ. ਏ. ਅਦਿਅਨਥਿੱਆ ਨੂੰ ਵੱਡਾ ਅਜਗਰ ਮਾਰਦੇ ਤੱਕਿਆ ਸੀ। ਪਰ ਅਜਗਰ ਇੰਜ ਤਾਂ ਫੂੰਕਾਰੇ ਨਹੀਂ ਮਾਰਦਾ। ਮੈਂ ਇਕ ਹੋਰ ਗੋਲੀ ਛਾਨਣੀ ਜਿੱਡੇ ਚੌੜੇ ਫ਼ਨ 'ਤੇ ਮਾਰੀ। ਇਸ ਵਾਰ ਤਾਂ ਇਹ ਸਿਰਫ ਛੇ ਤੋਂ ਸੱਤ ਫੁੱਟ ਹੀ ਉੱਛਲਿਆ। ਗੋਲੀ ਜ਼ਰੂਰ ਉਹਦੇ ਫ਼ਨ ਉੱਤੇ ਹੀ ਵੱਜੀ ਸੀ, ਤਾਂ ਹੀ ਤਾਂ ਉਹ ਧੜੱਮ ਕਰ ਕੇ ਜ਼ਮੀਨ 'ਤੇ ਡਿੱਗ ਪਿਆ। ਭਾਵੇਂ ਕਿ ਇਹ ਬਿਰਤਾਂਤ ਕੁਝ ਲੰਮਾ ਹੋ ਗਿਆ, ਪਰ ਅਸਲ ਵਿਚ ਜੋ ਹੋਇਆ, ਉਹ ਤਾਂ ਇਕ ਝਲਕਾਰੇ ਅੰਦਰ ਮਿੰਟ 'ਚ ਹੀ ਵਾਪਰ ਗਿਆ।

ਅਸੀਂ ਭੱਜ ਪਏ। ਸ਼ੁੱਕਰ ਸੀ। ਅਜੇ ਅਸੀਂ ਜਿਉਂਦੇ ਸਾਂ। ਬਿਨਾਂ ਰੁੱਕਿਆਂ ਤੇ ਪਿਛਾਂਹ ਤੱਕਿਆ ਅਸੀਂ ਭੱਜੀ ਗਏ ਤੇ ਆਲੇਰੀ ਦੇ ਟੋਲ-ਗੇਟ 'ਤੇ ਹੀ ਜਾ ਕੇ ਸਾਹ ਲਿਆ। ਮੈਂ ਆਪਣੇ ਆਲੇ-ਦੁਆਲੇ ਰੋਸ਼ਨੀ ਮਾਰੀ। ਸੁੱਖ ਦਾ ਸਾਹ ਲਿਆ ਤੇ ਸਿਗਰਟ ਬਾਲ ਲਈ। ਮੈਂ ਦੇਖਿਆ ਸੋਮੱਪਾ ਮਿਰਗ ਤੋਂ ਬਿਨਾਂ ਖ਼ਾਲੀ ਹੱਥ ਸੀ। "ਮੈਂ ਬੇਵਕੂਫ ਹਾਂ", ਉਸ ਆਪਣੇ ਆਪ ਨੂੰ ਫਿਟਕਾਰਿਆ। "ਕੀ ਆਪਣੀ ਜਾਨ ਬਚਾਉਣ ਖ਼ਾਤਰ ਭੱਜਦਿਆਂ ਮੈਂ ਮੋਏ ਜਾਨਵਰ ਨੂੰ ਚੁੱਕਣਾ ਭੁੱਲ ਗਿਆ ਹਾਂ।" ਇਕ

ਜਾਨਵਰ ਲਈ ਮੈਂ ਜਾਨ ਖ਼ਤਰੇ ਵਿਚ ਪਾਵਾਂ। ਮੈਂ ਤਾਂ ਉਹਨੂੰ ਝਾੜੀਆਂ ਵਿਚ ਪਰ੍ਹਾਂ ਵਗਾਹ ਮਾਰਿਆ। ਦੋਵੇਂ ਐਨੀ ਤੇਜ਼ ਭੱਜੇ ਸਾਂ ਕਿ ਅਸੀਂ ਸਾਹੋ ਸਾਹ ਹੋਏ ਪਏ ਸਾਂ। ਅਸੀਂ ਪੱਟਰ ਜਾਣ ਦੀ ਬਜਾਏ ਘਰ ਮੁੜਨ ਦਾ ਫ਼ੈਸਲਾ ਕੀਤਾ। ਪਰ ਸਾਨੂੰ ਕਿਸੇ ਤਰ੍ਹਾਂ ਯਾਤਰਾ ਵਿਚ ਕੀਤੇ ਅਚਾਨਕ ਪਰਿਵਰਤਨ ਕਾਰਣ ਕੋਈ ਮੰਨਣਯੋਗ ਬਹਾਨਾ ਲੱਭਣਾ ਪੈਣਾ ਸੀ।

ਜੋ ਮੈਂ ਮਾਰਿਆ, ਜੇ ਕਰ ਉਹ ਅਜਗਰ ਸੀ, ਤਾਂ ਕੋਈ ਬਹੁਤੀ ਮਸਲੇ ਵਾਲੀ ਗੱਲ ਨਹੀਂ ਸੀ। ਪਰ ਜੇ ਇਹ ਫ਼ਨੀਅਰ ਨਾਗ ਸੀ, ਤਾਂ ਇਹ ਕੁੱਲ ਮਿਲਾ ਕੇ ਇਕ ਵੱਖਰਾ ਮਸਲਾ ਸੀ। ਟੂਲੂ ਬੰਤ ਪਰਿਵਾਰ ਨਾਲ ਸੰਬੰਧਿਤ ਅਤੇ ਨਾਗ਼ ਅਰਾਧਨਾ (ਸੱਪਾਂ ਦੀ ਪੂਜਾ) ਕਰਦੇ ਹੋਣ ਕਾਰਣ ਇਹ ਮੇਰੇ ਲਈ ਸਭ ਕੁਝ ਮੁਆਫ਼ ਕਰਨ ਯੋਗ ਨਹੀਂ ਸੀ। ਇਹ ਪਾਪ ਸੀ ਅਤੇ ਮੈਨੂੰ ਇਸ ਲਈ ਪਛਤਾਵਾ ਕਰਨਾ ਹੀ ਪੈਣਾ ਸੀ। ਹੋਰ ਤਾਂ ਹੋਰ ਜੇ ਕਰ ਪਿਤਾ ਜੀ ਨੂੰ ਪਤਾ ਲੱਗ ਗਿਆ, ਤਾਂ ਹੋਰ ਵੀ ਬਹੁਤ ਬੁਰਾ ਹੋਣਾ ਸੀ। ਮੇਰੇ ਪ੍ਰਤੀ ਉਹਨਾਂ ਵਲੋਂ ਬਣਾਈ ਗਈ ਮੇਰੇ ਕੁਨਾਵਾਂ ਦੀ ਸੂਚੀ ਹੋਰ ਵੱਡੀ ਹੋ ਜਾਣੀ ਸੀ। ਉਹਨਾਂ ਤਾਂ ਬਾਘੀਆਂ ਪਾ ਕੇ ਇਹ ਘਟੀਆ ਕਾਰਨਾਮਾ ਹਰ ਇਕ ਨੂੰ ਸੁਣਾਉਣਾ ਸੀ। ਟੱਬਰ ਵਿਚ ਮੇਰੀ ਖਿੱਲੀ ਉੱਡਣ ਦਾ ਸਾੜ ਮੈਨੂੰ ਸਹਿਣਾ ਹੀ ਪੈਣਾ ਸੀ। ਮੈਨੂੰ ਇਹ ਸੋਮੱਪਾ ਦੇ ਮੱਥੇ 'ਚ ਪਾਉਣਾ ਪੈਣਾ ਸੀ ਕਿ ਸਾਡੀ ਕਹਾਣੀ ਮੰਨਣਯੋਗ ਹੋਵੇ ਤੇ ਕਿਸੇ ਤਰ੍ਹਾਂ ਦਾ ਸ਼ੱਕ ਨਾ ਪੈਦਾ ਕਰੇ। ਇਸ ਦੌਰਾਨ ਉਹਨੂੰ ਮੈਂ ਧਮਕਾ ਦਿੱਤਾ ਕਿ ਜੇ ਉਸ ਕਦੇ ਸੱਚ ਉੱਗਲਿਆ, ਤਾਂ ਬੁਰੇ ਨੀਤਜੇ ਭੁਗਤੇਗਾ। ਅਸਾਂ ਘਰ ਅਪੜ ਕੇ ਵਾਹਵਾ ਲੂਣ ਮਿਰਚ ਲਾ ਕੇ ਸ਼ੇਰ ਦੁਆਰਾ ਸ਼ੇਰਨੀ ਨੂੰ ਲਾਉਣ ਦੀ ਕਹਾਣੀ ਸੁਣਾਈ। ਜਦੋਂ ਮੈਂ ਬਿਸਤਰੇ 'ਤੇ ਲੰਮਾ ਪਿਆ, ਤਾਂ ਸੁਪਨਿਆਂ ਕਾਰਣ ਮੇਰੀ ਸਾਰੀ ਰਾਤ ਬੜੀ ਅਵਾਜਾਰੀ ਵਿਚ ਲੰਘੀ।

ਅਗਲੀ ਸਵੇਰ ਮੈਂ ਘਰੇ ਹੀ ਰਿਹਾ। ਮੈਂ ਆਪਣੇ ਘਰਦਿਆਂ ਨੂੰ ਕਿਹਾ ਕਿ ਅਗਲੀ ਵਾਰ ਮੈਂ ਪੱਟਰ ਜਾਣ ਲਈ ਕੋਈ ਹੋਰ ਰਸਤਾ ਲਵਾਂਗਾ। ਕਿਸੇ ਤਰ੍ਹਾਂ ਉਸੇ ਸ਼ਾਮ ਕਿਸੇ ਕਠੋਰ ਚਿੱਤ ਰਾਤ ਦੇ ਸ਼ਿਕਾਰੀ ਵਲੋਂ ਫ਼ਨੀਅਰ ਨਾਗ਼ ਨੂੰ ਗੋਲੀ ਮਾਰਨ ਦੀ ਖ਼ਬਰ ਸਾਡੇ ਤੱਕ ਪਹੁੰਚ ਗਈ। ਇਹ ਉਹ ਦਿਨ ਸਨ ਜਦੋਂ ਲੋਕਾਂ ਦਾ ਦੇਵੀ ਦੇਵਤਿਆਂ ਤੇ ਰੂਹਾਂ ਵਿਚ ਗਹਿਰਾ ਵਿਸ਼ਵਾਸ ਹੁੰਦਾ ਸੀ। ਅਪਰਾਧ ਕਿਉਂਕਿ ਰੇਨਜਾਲਡੀ ਦੀ ਜਾਇਦਾਦ 'ਤੇ ਹੋਇਆ ਸੀ ਇਸ ਲਈ ਇਹ ਵਿਸ਼ਵਾਸ ਕੀਤਾ ਜਾ ਰਿਹਾ ਸੀ ਕਿ ਜਿੰਨੀ ਦੇਰ ਤੱਕ ਇਸ ਦਾ ਪਛਤਾਵਾ ਨਹੀਂ ਕੀਤਾ ਜਾਂਦਾ, ਇਹਦੇ ਨਤੀਜੇ ਪਰਿਵਾਰ ਜ਼ਰੂਰ ਭੁਗਤੇਗਾ ਹੀ। ਇਸ ਜਾਇਦਾਦ ਦਾ ਮਾਲਕ ਅਮੀਰ ਜੈਨੀ ਸੀ। ਮੈਨੂੰ ਬਾਅਦ ਵਿਚ ਪਤਾ ਲੱਗਾ ਕਿ ਨਾਗ਼ ਨੂੰ ਡੂੰਘਾ ਟੋਆ ਪੁੱਟ ਕੇ, ਸਫ਼ੈਦ ਕਪੜਾ ਵਿਛਾ ਕੇ, ਪੰਡਤ ਦੁਆਰਾ ਪੂਰੀਆਂ ਰਹੁ-ਰੀਤਾਂ ਨਾਲ ਦੱਬਿਆ ਗਿਆ ਸੀ। ਜਿੱਦਾਂ ਕਿ ਅਖਾਣ ਹੈ, 'ਬਿਮਾਰ ਕੋਈ ਤੇ ਇਲਾਜ ਕਿਸੇ ਦਾ'। ਉਵੇਂ ਹੀ ਸੋਗ ਦੀ

ਰੀਤ ਦਾ ਪੂਰਾ ਸਮਾਂ ਕਰਨ ਤੋਂ ਬਾਅਦ ਉਸ ਨੂੰ ਸੈਂਕੜੇ ਲੋਕਾਂ ਨੂੰ ਭੋਜ ਦੇ ਕੇ ਮੇਰੇ ਵਲੋਂ ਕੀਤੇ ਪਾਪ ਲਈ ਪਛਤਾਵਾ ਕਰਨਾ ਪਿਆ। ਮੈਂ ਤਾਂ ਇਸ ਘਟਨਾ ਦਾ ਜ਼ਿਕਰ ਤੱਕ ਵੀ ਆਪਣੀ ਡਾਇਰੀ ਵਿਚ ਕਿਤੇ ਨਹੀਂ ਕੀਤਾ, ਸਿਰਫ਼ ਰੀਂਘਣ ਵਾਲੇ ਸੱਪ ਦਾ ਇਕ ਚਿੱਤਰ ਜ਼ਰੂਰ ਬਣਾਇਆ ਸੀ।

6

# ਕੁਦਰੇਮੁੱਖ ਵਿਖੇ ਇਕ ਅੰਗਰੇਜ਼ ਪਰਿਵਾਰ ਸੰਗ

ਜਿਉਂ ਜਿਉਂ ਵਰ੍ਹੇ ਲੰਘਦੇ ਗਏ ਮੈਂ ਬਾਲਿਗ਼ ਹੋਇਆ। ਮੇਰਾ ਸ਼ਿਕਾਰ ਦਾ ਸ਼ੌਕ ਵਧਦਾ ਗਿਆ। ਮੇਰੇ ਬਜ਼ੁਰਗਾਂ ਇਹ ਸਵੀਕਾਰ ਕਰ ਲਿਆ ਸੀ ਕਿ ਮੈਨੂੰ ਪੜ੍ਹਾਈ ਲਈ ਕਹਿਣਾ ਬੇਕਾਰ ਹੈ ਤੇ ਮੈਨੂੰ ਮੇਰੇ ਹਾਲਾਤ 'ਤੇ ਇਕੱਲਿਆਂ ਛੱਡ ਦਿੱਤਾ ਗਿਆ ਸੀ। ਮੇਰੇ ਸ਼ਿਕਾਰੀ ਦੌਰੇ ਦੱਖਣੀ ਕੰਨੜ ਜ਼ਿਲ੍ਹੇ ਦੇ ਸਾਰੇ ਜੰਗਲਾਂ ਵਿਚ ਹੁੰਦੇ। ਹੁਣ ਤਕ ਮੈਂ ਚੰਗਾ ਨਾਮਵਰ ਸ਼ਿਕਾਰੀ ਬਣ ਚੁੱਕਾ ਸਾਂ। ਮੇਰੇ ਬਜ਼ੁਰਗ ਘਰ ਬੈਠੇ ਮੇਰੇ ਭਵਿੱਖ ਬਾਰੇ ਚਿੰਤਤ ਰਹਿੰਦੇ। ਉਨ੍ਹਾਂ ਮੇਰੇ ਮਾਮੇ ਨੂੰ ਚਿੱਠੀ ਲਿਖੀ। ਮੇਰਾ ਮਾਮਾ ਇੰਗਲੈਂਡ 'ਚੋਂ ਉਚੇਰੀ ਪੜ੍ਹਾਈ ਕਰਕੇ ਮਦਰਾਸ (ਹੁਣ ਕਹਿੰਦੇ ਨੇ) ਵਿਖੇ ਰਹਿ ਰਿਹਾ ਸੀ। ਉਨ੍ਹਾਂ ਦੀ ਬੇਲਥਾਨਗੜ੍ਹੀ ਲਾਗੇ ਨਾਵੂਰ ਵਿਖੇ ਜ਼ਮੀਨੀ ਜਾਇਦਾਦ ਸੀ। ਇਸ ਵਾਰ ਉਹ ਬੇਲਾਰੇ ਆਏ ਤੇ ਮਾਮੇ ਨੇ ਮੈਨੂੰ ਉਨ੍ਹਾਂ ਦੀ ਜਾਇਦਾਦ ਦੀ ਦੇਖ-ਭਾਲ ਕਰਨ ਵਾਸਤੇ ਆਖਿਆ। ਉਹਨੇ ਮੈਨੂੰ ਖੇਤੀ ਕਰਨ ਵਿਚ ਕੋਈ ਦਖ਼ਲ ਨਾ ਦੇਣ ਅਤੇ ਨਾਲ ਨਾਲ ਪੂਰੀ ਮਾਇਕ ਸਹਾਇਤਾ ਦੇਣ ਦਾ ਵਾਅਦਾ ਵੀ ਕੀਤਾ।

ਕਿਉਂਕਿ ਅਸੀਂ ਮਾਤ ਪ੍ਰਧਾਨ ਪਰਿਵਾਰ ਪ੍ਰਣਾਲੀ ਨਾਲ ਸੰਬੰਧਿਤ ਸਾਂ, ਇਸ ਲਈ ਮਾਮੇ ਦੀ ਜਾਇਦਾਦ ਪਰੰਪਰਕ ਤੌਰ 'ਤੇ ਭਣੇਵੇ ਨੂੰ ਹੀ ਮਿਲਦੀ ਸੀ। ਇਸ ਤੋਂ ਇਲਾਵਾ ਮਾਮੇ ਦੇ ਸਮਾਜਿਕ ਰੁੱਤਬੇ ਕਾਰਣ ਵੀ ਉਹਨੂੰ ਨਾਂਹ ਕਰਨ ਦਾ ਹੌਸਲਾ ਨਹੀਂ ਸੀ। ਉਹਦੀ ਜਾਇਦਾਦ ਘਣੇ ਜੰਗਲ ਦੇ ਐਨ ਵਿਚਾਲੇ ਸੀ, ਜਿਥੇ ਹਰ ਪ੍ਰਕਾਰ ਦੇ ਜੰਗਲੀ ਜਾਨਵਰ ਰਹਿੰਦੇ ਸਨ। ਐਸੀ ਜਗ੍ਹਾ 'ਤੇ ਰਹਿਣ ਦੀ ਉਮੀਦ ਕਾਰਣ ਬਿਨਾਂ ਸ਼ੱਕ ਮੈਂ ਅੰਦਰੋਂ ਖ਼ੁਸ਼ ਸਾਂ। ਮੇਰੇ ਮਾਮਾ ਜੀ ਨੇ ਪਿਤਾ ਜੀ ਨੂੰ ਸੁਨੇਹਾ ਭੇਜਿਆ ਕਿ ਮੇਰਾ ਸਾਰਾ ਪ੍ਰਬੰਧ ਕਰ ਕੇ ਮੈਨੂੰ ਬੇਲਾਰੇ ਤੋਂ ਹੀ ਨਾਵੂਰ ਭਿੱਜਵਾ ਦਿੱਤਾ ਜਾਵੇ। ਮੈਂ ਉਦੋਂ 19 ਵਰ੍ਹਿਆਂ ਦਾ ਸਾਂ।

ਨਾਵੂਰ ਬੇਲਥਾਨਗੜ੍ਹੀ ਤੋਂ ਕੋਈ ਸੱਤ ਮੀਲ ਦੀ ਦੂਰੀ 'ਤੇ ਸੀ ਅਤੇ ਉੱਥੇ ਪਹੁੰਚਣ ਲਈ ਕਈ ਪਿੰਡਾਂ ਥਾਣੀਂ ਲੰਘਣਾ ਪੈਂਦਾ ਸੀ। ਉਸ ਥਾਂ ਪਹੁੰਚਣ ਲਈ ਇਕ ਕੱਚਾ

ਤੇ ਉੱਬੜ ਖਾਬੜ ਰਸਤਾ ਸੀ, ਜੋ ਕਿ ਕੁਦਰੇਮੁੱਖ ਪਰਬਤਮਾਲਾ ਥਾਣੀਂ ਲੰਘਦਾ ਸੀ। ਇਹ ਮਸ਼ਹੂਰ ਤਫ਼ਰੀਹਗਾਹ ਵੀ ਸੀ। ਸੜਕ ਦੇ ਦੋਵੀਂ ਪਾਸੀਂ ਘਣੇ ਰੁੱਖਾਂ ਦੀ ਛੱਤਰੀ ਬਣੀ ਪਈ ਸੀ, ਜੋ ਦਿਨੇ ਵੀ ਰਾਤ ਪਾਈ ਰੱਖਦੇ। ਮੇਰੇ ਘਰ ਲਾਗੇ ਤਾਂ ਘਾਹ ਫੂਸ ਦੀਆਂ ਇਧਰ ਉਧਰ ਫ਼ੈਲੀਆਂ ਕੁਝ ਕੁ ਝੋਪੜੀਆਂ ਤਾਂ ਸੀ ਵੀ, ਪਰ ਇਥੇ ਨਾਵੂਰ ਵਿਚ ਤਾਂ ਮੀਲਾਂ ਤੱਕ ਕੋਈ ਘਰ ਨਹੀਂ ਸੀ ਦਿੱਸਦਾ। ਕੱਚੀਆਂ ਸੜਕਾਂ, 'ਨ੍ਹੇਰੀਆਂ ਤੇ ਪਾਣੀ ਨਾਲ ਤਰ ਅਤੇ ਸਲ੍ਹਾਬੀਆਂ ਹੋਣ ਕਾਰਣ ਜੋਕਾਂ ਤੇ ਜ਼ਹਿਰੀਲੇ ਸੱਪਾਂ ਨਾਲ ਭਰੀਆਂ ਪਈਆਂ ਸਨ।

ਹਰ ਤਰ੍ਹਾਂ ਦੀਆਂ ਤੰਗੀਆਂ ਨੂੰ ਜਿੱਤਦਾ ਮੈਂ ਗੱਡੇ 'ਤੇ ਨਾਵੂਰ ਪਹੁੰਚ ਗਿਆ। ਮੇਰੇ ਜੀਜਾ ਡਾ. ਆਦਿਨਥਿਆ ਨੇ ਜੋ ਕਿ ਪਹਿਲਾਂ ਇਸ ਜਾਇਦਾਦ ਦੀ ਦੇਖ-ਭਾਲ ਕਰ ਰਹੇ ਸਨ, ਮੇਰੇ ਲਈ ਇਕ ਬੰਗਲਾ ਮੁਰੰਮਤ ਕਰਵਾ ਕੇ ਤਿਆਰ ਰੱਖਿਆ ਸੀ। ਇਥੇ ਮੈਂ ਘਰ ਅੰਦਰ ਬੈਠਾ ਵੀ ਦਿਨੇ ਹੀ ਹਿਰਨਾਂ, ਜੰਗਲੀ ਸੂਰਾਂ ਤੇ ਸਾਨ੍ਹਾਂ ਦੇ ਝੁੰਡ ਦੇਖ ਸਕਦਾ ਸਾਂ। ਮੈਨੂੰ ਇਸ ਤੋਂ ਵੱਧ ਹੋਰ ਕੀ ਚਾਹੀਦਾ ਸੀ। ਅਜਿਹੇ ਜੰਗਲੀ ਆਲੇ-ਦੁਆਲੇ ਕਾਰਣ ਮੈਂ ਵਧੀਆ ਰੌਅ ਤੇ ਚੜ੍ਹਦੀਕਲਾ ਵਿਚ ਸੀ। ਪਰ ਮੌਸਮ ਵਿਚ ਬਹੁਤ ਭਿੰਨਤਾ ਕਾਰਣ ਮੇਰਾ ਮਨ ਥੋੜ੍ਹਾ ਉਦਾਸ ਰਹਿੰਦਾ ਸੀ। ਸਵੇਰ ਬਹੁਤ ਠੰਡੀ ਹੁੰਦੀ। ਸਾਰਾ ਦਿਨ ਗਰਮ, ਹਵਾ ਬੰਦ ਹੋਣ ਕਾਰਣ ਅਸੁਖਾਵਾਂ ਹੁੰਦਾ ਤੇ ਰਾਤ ਬੜੀ ਸਿੱਲ੍ਹੀ ਹੁੰਦੀ। ਮੌਸਮ ਦੇ ਅਜਿਹੇ ਫ਼ਰਕ ਦਾ ਕਾਰਣ ਸੀ ਸਾਹਮਣੇ ਦੀ ਕੁਦਰੇਮੁੱਖ ਪਰਬਤਮਾਲਾ ਤੇ ਉਹਦੇ ਪਿੱਛੇ ਦੇ ਜਲਾਲਾਬਾਦ ਦੇ ਪਹਾੜ।

ਆਮ ਧਾਰਨਾ ਸੀ ਕਿ ਜਿੱਥੇ ਸਾਡੀ ਜ਼ਮੀਨ ਸੌ ਏਕੜ ਸੀ, ਉਥੇ ਇੱਕ ਸੌ ਇੱਕ ਰੂਹਾਂ ਰਹਿੰਦੀਆਂ ਸਨ। ਇਨ੍ਹਾਂ ਰੂਹਾਂ ਨੂੰ ਪਤਿਆਉਣ ਲਈ ਸਾਰਾ ਸਾਲ ਕਈ ਤਰ੍ਹਾਂ ਦੀਆਂ ਰਹੁ ਰੀਤਾਂ ਕਰਨੀਆਂ ਪੈਂਦੀਆਂ। ਭਾਵੇਂ ਜ਼ਮੀਨ ਬੇਥਵੀ ਸੀ, ਪਰ ਫ਼ਸਲ ਬਿਲਕੁਲ ਨਿਗੂਣੀ। ਬਹੁਤੀ ਜ਼ਮੀਨ ਬਾਸਾਂ ਦੀਆਂ ਝਿੜੀਆਂ ਨਾਲ ਭਰੀ ਪਈ ਸੀ ਜਿਨ੍ਹਾਂ ਨੂੰ ਝੋਨੇ ਦੇ ਖੇਤ ਬਣਾਉਣ ਲਈ ਸਾਫ਼ ਕਰਨਾ ਜ਼ਰੂਰੀ ਸੀ। ਸਿੱਟੇ ਵਜੋਂ ਸ਼ਿਕਾਰ ਦੇ ਢੇਰ ਸਾਰੇ ਮੌਕੇ ਸਨ। ਨਾਵੂਰ ਵਿਖੇ ਆਪਣੇ ਆਪ ਨੂੰ ਸਥਾਪਿਤ ਕਰਨ ਮਗਰੋਂ ਮੈਂ ਸੋਚਿਆ ਕਿ ਆਲੇ-ਦੁਆਲੇ ਨਾਲ ਵਾਕਫ਼ੀਅਤ ਕੱਢੀ ਜਾਵੇ। ਮੇਰੇ ਮਾਮਾ ਨੇ ਮੈਨੂੰ ਕਾਰਤੂਸਾਂ ਦਾ ਡੱਬਾ ਭੇਜਣਾ ਨਿਰੰਤਰ ਜਾਰੀ ਰੱਖਿਆ। ਗੁਆਂਢੀਆਂ ਨਾਲ ਦੋਸਤੀਆਂ ਬਣਾਉਣੀਆਂ ਤੇ ਸ਼ਿਕਾਰ ਕਰਨਾ ਮੇਰਾ ਇਕੋ ਇਕ ਰੁਝੇਵਾਂ ਸੀ। ਜੋ ਮੈਨੂੰ ਮਜ਼ਾ ਦਿੰਦਾ ਤੇ ਸਮਾਂ ਬਹੁਤ ਹੀ ਚੰਗਾ ਲੰਘ ਜਾਂਦਾ।

ਉਥੇ ਪਿੰਡਾਂ ਵਿਚ ਬਹੁਤ ਥੋੜ੍ਹੇ ਘਰ ਹੁੰਦੇ ਸਨ। ਬੇਲਥਾਨਗੜ੍ਹੀ ਤੇ ਨਾਵੂਰ ਦੇ ਰਸਤੇ ਜੰਗਲ ਵਿਚ ਵੜਨ ਤੇ ਘਾਹ ਫੂਸ ਤੇ ਝੌਪੜੇ ਹਰ ਤੀਜੇ ਚੌਥੇ ਮੀਲ 'ਤੇ ਆਉਂਦੇ। ਝੋਨੇ ਦੇ ਖੇਤ ਤੇ ਨਾਰੀਅਲ ਦੇ ਰੁੱਖ ਝੌਪੜੀਆਂ ਦੀ ਨਿਸ਼ਾਨਦੇਹੀ ਕਰਦੇ। ਕਾਲੀਆਂ ਕੋਇਲਾਂ ਕੂਕਦੀਆਂ ਤੇ ਜੰਗਲੀ ਕੁੱਕੜੀਆਂ ਇਨ੍ਹਾਂ ਘਰਾਂ ਮੂਹਰੇ

ਅਨਖੇਲੀਆਂ ਕਰਦੀਆਂ ਦਿੱਸਦੀਆਂ। ਇਲਾਈਚੀ ਦੀਆਂ ਵੇਲਾਂ, ਕੇਲਿਆਂ ਤੇ ਨਿੰਬੂਆਂ ਦੇ ਰੁੱਖ ਸੜਦੀਆਂ ਅੱਖਾਂ ਨੂੰ ਠੰਡ ਪਾਉਂਦੇ। ਖੇਤੀ ਲਈ ਪੱਧਰੀ ਜ਼ਮੀਨ ਨੂੰ ਛੱਡ ਲੱਗਭਗ ਸਾਰੀ ਥਾਂ ਆਸਮਾਨ ਛੂੰਹਦੇ ਰੁੱਖਾਂ ਤੇ ਬਾਂਸਾਂ ਦੀ ਝਿੱੜੀਆਂ ਨਾਲ ਭਰੀ ਪਈ ਸੀ। ਝੌਂਪੜੀਆਂ ਵਿਚ ਵੜਦੇ ਸਾਰ ਹੀ ਕੁੱਤੇ ਦਿਖਾਈ ਦਿੰਦੇ ਅਤੇ ਘਰਾਂ ਦੇ ਮਾਲਕ ਮਾਲੇਕੁਡੀਆਂ[1] ਆਪਣੇ ਮਾਲਕਾਂ ਲਈ ਖੇਤਾਂ ਵਿਚ ਖੇਤੀ ਕਰਦੇ ਦਿੱਸਦੇ। ਚੰਗਾ ਲਿਬਾਸ ਪਹਿਨੀਂ ਕਿਸੇ ਸ਼ਹਿਰੀ ਨੂੰ ਦੇਖ ਮਲੇਰੀਏ ਦੇ ਮਾਰੇ ਆਦਮੀ ਤਾਂ ਘਰਾਂ ਵਿਚ ਖਿਸਕ ਜਾਂਦੇ ਤੇ ਅਜਨਬੀ ਨਾਲ ਗੱਲਬਾਤ ਕਰਨ ਲਈ ਆਪਣੀਆਂ ਤੀਵੀਆਂ ਪਿਛਾਂਹ ਛੱਡ ਜਾਂਦੇ। ਹੈਰਾਨੀ ਸੀ ਕਿ ਔਰਤਾਂ ਨੂੰ ਘੱਟ ਹੀ ਮਲੇਰੀਆ ਹੁੰਦਾ। ਸ਼ਾਇਦ ਉਨ੍ਹਾਂ ਵਿਚ ਕਿਸੇ ਤਰ੍ਹਾਂ ਦੀ ਉਨਮੁਕਤੀ (ਲੱਛਣ) ਵਿਕਸਿਤ ਹੋ ਚੁੱਕੀ ਸੀ। ਇਹ ਕੁੱਡੀਆ ਨੀਲਗਿਰੀ ਦੇ ਟੋਡਿਆਂ ਨਾਲ ਮਿਲਦੇ ਜੁਲਦੇ ਸਨ। ਔਰਤਾਂ ਗੋਡਿਆਂ ਤੋ ਲੈ ਕੇ ਧੌਣ ਤੇ ਛਾਤੀਆਂ ਤੱਕ ਤਨ ਢੱਕਣ ਲਈ ਪਾਟਾ ਪੁਰਾਣਾ ਕੱਪੜਾ ਲਪੇਟਦੀਆਂ।ਉਂਜ ਸੋਹਣੀਆਂ ਕੁਡੀਆ ਔਰਤਾਂ ਅਣਕੰਘੀ ਕੀਤੇ ਖਿਲਰੇ ਵਾਲਾਂ, ਨਾਰੀਅਲ ਦੇ ਪੱਤਿਆਂ ਦੀਆਂ ਕੰਨਾਂ ਵਿਚ ਵਾਲੀਆਂ ਅਤੇ ਢੇਰ ਸਾਰੀਆਂ ਕਾਂਸੇ ਅਤੇ ਕੱਚ ਦੀਆਂ ਵੀਣੀਆਂ ਵਿਚ ਪਾਈਆਂ ਵੰਗਾਂ ਨਾਲ ਬੜੀਆਂ ਕੋਝੀਆਂ ਲੱਗਦੀਆਂ। ਆਦਮੀ ਇਕ ਪਤਲੀ ਜਿਹੀ ਰੱਸੀ ਆਪਣੇ ਲੱਕ ਦੁਆਲੇ ਬੰਨ੍ਹਦੇ, ਜਿਸ ਨਾਲ ਸ਼ੇਰ ਦੀ ਖੱਲ ਤੇ ਪਤਲੀ ਦਾਤੀ ਬੱਝੀ ਰਹਿੰਦੀ। ਇਹ ਬਿਨਾਂ ਕਿਸੇ ਵਲ ਫ਼ਰੇਬ ਦੇ ਭਾਵੇਂ ਸੰਯਮ ਵਿਚ ਹੀ, ਪਰ ਆਉਣ ਵਾਲੇ ਨੂੰ ਪੂਰਾ ਸਹਿਯੋਗ ਦਿੰਦੇ ਬਸ਼ਰਤੇ ਕਿ ਆਉਣ ਵਾਲਾ ਨੁਕਸਾਨ ਨਾ ਪਹੁੰਚਾਣ ਵਾਲਾ ਹੋਵੇ। ਉਹ ਆਪਣੇ ਪ੍ਰਾਹੁਣਿਆਂ ਨੂੰ ਤਾੜੀ ਦੇ ਨਾਲ ਭੁੱਜੇ ਲੂਣੇ ਆਲੂ ਜਾਂ ਅਜਿਹੀਆਂ ਹੋਰ ਕਈ ਜੜ੍ਹਾਂ ਪੇਸ਼ ਕਰਦੇ। ਇਸ ਤੋਂ ਥੋੜ੍ਹੇ ਜਿਹੇ ਸਰਦੇ ਪੁੱਜਦੇ ਮਾਲੇਕੁਡੀਆ ਖ਼ਾਸ ਤਰ੍ਹਾਂ ਦੀ ਕੱਢੀ ਹੋਈ ਸ਼ਰਾਬ ਪੇਸ਼ ਕਰ ਸਕਦੇ ਸਨ। ਪੁੰਗਰੇ ਝੋਨੇ ਨੂੰ ਮੁੜ ਸੁਕਾ ਕੇ ਉਹਦੀ ਫੱਕ ਲਾਹ ਲਈ ਜਾਂਦੀ। ਤਦ ਇਸ ਨੂੰ ਪਾਣੀ ਵਿਚ ਰਲਾਅ ਕੇ ਉਬਾਲਿਆ ਜਾਂਦਾ। ਪਕਾਉਂਦੇ ਸਮੇਂ ਇਸ ਨੂੰ ਚਾਰ ਦਿਨ ਤੱਕ ਅਜਿਹੇ ਭਾਂਡੇ ਵਿਚ ਰੱਖਿਆ ਜਾਂਦਾ ਜੋ ਪੂਰੀ ਤਰ੍ਹਾਂ ਬੰਦ ਹੁੰਦਾ ਤੇ ਇਸ ਸਮੇਂ ਦੌਰਾਨ ਇਹ ਖਮੀਰਿਆ ਜਾਂਦਾ। ਇਸ ਖਮੀਰ ਵਿਚੋਂ ਜੋ ਰਸ ਤਿਆਰ ਹੁੰਦਾ ਉਹੀ ਸ਼ਰਾਬ ਬਣ ਜਾਂਦੀ। ਇਹ ਖੱਟੀ ਮਿੱਠੀ ਸ਼ਰਾਬ ਕਿਸੇ ਵੀ ਸ਼ਰਾਬ ਨਾਲੋਂ ਚੰਗੀ ਹੁੰਦੀ, ਤੇ ਇਸ ਵਿਚ ਨਸ਼ਾ ਵੀ ਬੜਾ ਘੱਟ ਹੁੰਦਾ। ਜੇ ਰੋਟੀ ਵਿਚ ਮੀਟ ਤੇ ਮੱਛੀ ਹੁੰਦੀ ਤਾਂ ਉਹ ਵੱਖਰੀ ਤਰ੍ਹਾਂ ਦੀ ਸ਼ਰਾਬ ਪਸੰਦ ਕਰਦੇ। ਭਾਵੇਂ ਕਿ ਉਹ ਪ੍ਰਾਹੁਣਿਆਂ 'ਤੇ ਵਿਸ਼ਵਾਸ ਕਰ ਲੈਂਦੇ, ਪਰ ਆਪਣੇ ਸ਼ਰਾਬ ਤਿਆਰ ਕਰਨ ਦੇ ਤਰੀਕਿਆਂ ਬਾਰੇ ਕਦੀ ਵੀ ਕੁਝ ਨਾ ਬੋਲਦੇ। ਇਸ ਨੂੰ ਤਿਆਰ

---

1. ਇਕ ਖ਼ਾਸ ਕਬੀਲਾ

ਕਰਨ ਦੇ ਤਰੀਕੇ ਬਾਰੇ ਪੁੱਛਣ 'ਤੇ ਉਹ ਅਕਸਰ ਜਵਾਬ ਦਿੰਦੇ ਕਿ ਇਹ ਬੜਾ ਔਖਾ ਤੇ ਮਾੜਾ ਕੰਮ ਹੈ। ਤੁਹਾਨੂੰ ਜਦੋਂ ਜਿੰਨੀ ਚਾਹੀਦੀ ਹੋਵੇਗੀ ਓਨੀ ਹੀ ਉਦੋਂ ਭੇਜ ਦਿੱਤੀ ਜਾਵੇਗੀ ਤੇ ਇਸ ਨਾਲ ਹੀ ਗੱਲਬਾਤ ਮੁੱਕ ਜਾਂਦੀ।

ਉਨ੍ਹਾਂ ਦਿਨਾਂ ਵਿਚ ਮਾਲੇਕੁਡੀਆ ਬੜਾ ਸਾਦਾ ਅਤੇ ਵਿਸ਼ਵਾਸੀ ਕਬੀਲਾ ਸੀ। ਜੇਕਰ ਤੁਹਾਡੇ ਨਾਲ ਕੋਈ ਕੁਡੀਆ ਆਪਣੀ ਲੰਮੀ ਦਾਤਰੀ ਨਾਲ ਰੱਖਿਆ ਲਈ ਹੁੰਦਾ, ਤਾਂ ਇਸ ਤੋਂ ਵੱਧ ਕਿਸੇ ਵੀ ਖ਼ਤਰੇ ਦੇ ਸਾਹਮਣੇ ਲਈ ਕੋਈ ਏਨਾ ਭਰੋਸਾ ਨਹੀਂ ਸੀ ਕਰ ਸਕਦਾ। ਭਾਵੇਂ ਉਹ ਖ਼ਤਰਾ ਕਿਸੇ ਜੰਗਲੀ ਜਾਂ ਜ਼ਹਿਰੀ ਨਾਗ ਤੋਂ ਹੁੰਦਾ। ਮੈਂ ਜਾਤੀ ਤੌਰ 'ਤੇ ਜਾਣੂ ਸਾਂ। ਕਈ ਮੌਕਿਆਂ 'ਤੇ ਕੁਡੀਆਂ ਨੇ ਦੂਜਿਆਂ ਦੀ ਸੁਰੱਖਿਆ ਖ਼ਾਤਰ ਆਪਣੀ ਜਾਨ ਤੱਕ ਖ਼ਤਰੇ ਵਿਚ ਪਾ ਦਿੱਤੀ। ਇਸੇ ਤਰ੍ਹਾਂ ਹੀ ਧੋਖਾ ਦਿੱਤੇ ਜਾਣ 'ਤੇ ਉਹ ਆਪਣੀ ਜਾਨ 'ਤੇ ਖੇਲ ਕੇ ਵੀ ਬਦਲਾ ਲੈ ਲੈਂਦੇ। ਉਨ੍ਹਾਂ ਦੀਆਂ ਔਰਤਾਂ ਥੋੜ੍ਹੀਆਂ ਚਾਲੂ ਕਿਸਮ ਦੀਆਂ ਹੁੰਦੀਆਂ। ਪਰ ਜੇ ਕਰ ਕੋਈ ਬਾਹਰ ਬੰਦਾ ਇਸ ਗੱਲ ਦਾ ਜ਼ਰਾ ਵੀ ਫ਼ਾਇਦਾ ਉਠਾਉਣ ਦੀ ਕੋਸ਼ਿਸ਼ ਕਰਦਾ, ਤਾਂ ਉਹ ਘਰ ਵਾਲੇ ਦੀ ਦਾਤਰੀ ਦਾ ਸ਼ਿਕਾਰ ਹੋ ਮਾਰਿਆ ਜਾਂਦਾ। ਮਾਰੇ ਗਏ ਆਦਮੀ ਦੀ ਲਾਸ਼ ਤੱਦ ਨੇਥਾਰਵਥੀ ਨਦੀ ਵਿਚ ਪੱਥਰ ਬੰਨ੍ਹ ਕੇ ਡੋਬ ਦਿੱਤੀ ਜਾਂਦੀ। ਕੋਈ ਇਸ 'ਕੱਲੀਕਾਰੀ ਥਾਂ ਤੇ ਗੁਆਚੇ ਬੰਦੇ ਦੀ ਭਾਲ ਵਿਚ ਨਾ ਆਉਂਦਾ। ਇਸ ਤੋਂ ਅਲੱਗ ਜੇ ਪ੍ਰਾਹੁਣੇ ਵਿਸ਼ਵਾਸਯੋਗ ਹੁੰਦੇ, ਤਾਂ ਉਨ੍ਹਾਂ ਦੀ ਘਰ ਬਿਠਾ ਕੇ ਔਰਤਾਂ ਦੁਆਰਾ ਬੜੀ ਸੇਵਾ ਹੁੰਦੀ, ਜਦੋਂ ਕਿ ਬੰਦੇ ਬਾਹਰ ਤਾੜੀ, ਸ਼ਹਿਦ ਜਾਂ ਜਾਨਵਰ ਦੀ ਭਾਲ ਵਿਚ ਤੁਰ ਜਾਂਦੇ। ਜ਼ਿਆਦਾਤਰ ਉਹ ਸਵੇਰੇ ਨਿਕਲਦੇ, ਤਾਂ ਸੂਰਜ ਡੁੱਬਿਆਂ ਹੀ ਪਰਤਦੇ। ਭੁੱਖ ਤੇ ਪਿਆਸ ਦੀ ਉਨ੍ਹਾਂ ਨੂੰ ਕੋਈ ਬਹੁਤੀ ਪਰਵਾਹ ਨਾ ਹੁੰਦੀ।

ਹਰੇਕ ਝੌਂਪੜੀ ਤੋਂ ਸੁੰਦਰ ਨੇਥਾਰਵਥੀ ਨਦੀ ਨੂੰ ਕਾਡਬੀਕਲ ਪਹਾੜ ਤੋਂ ਵਹਿੰਦਿਆਂ ਦੇਖਿਆ ਜਾ ਸਕਦਾ ਸੀ। ਸਵੇਰ ਨੂੰ ਕਈ ਛੋਟੀਆਂ ਧਾਰਾਂ ਦਾ ਪਾਣੀ ਇਕੱਠਾ ਹੋ ਕੇ ਨੇਥਾਰਵਥੀ ਨਦੀ ਬਣਦਾ। ਇਨ੍ਹਾਂ ਵਿਚੋਂ ਸੂਰਜ ਦੀਆਂ ਕਿਰਨਾਂ ਇਉਂ ਰੰਗ ਸੁੱਟਦੀਆਂ ਜਿਵੇਂ ਕਿ ਨੇਥਾਰਵਥੀ ਨੇ ਬੜੀ ਸੁੰਦਰ ਸਾੜ੍ਹੀ ਪਹਿਨੀਂ ਹੋਵੇ। ਇਹ ਮਨਮੋਹਕ ਦ੍ਰਿਸ਼ ਲਾਗਲੇ ਪਹਾੜਾਂ ਤੋਂ ਕਿਸੇ ਵੀ ਥਾਂ ਤੋਂ ਗਰਮੀਆਂ ਵਿਚ ਵੇਖਿਆ ਜਾ ਸਕਦਾ ਸੀ। ਪਰ ਬਰਸਾਤਾਂ ਵਿਚ ਭਾਰੀ ਮੀਂਹ ਕਾਰਣ ਨਦੀ ਵਹਿੰਦੀ ਹੋਈ ਕੰਨ ਪਾੜਵਾਂ ਸ਼ੋਰ ਕਰਦੀ।

ਦੂਜੀ ਸੰਸਾਰ ਜੰਗ ਸ਼ੁਰੂ ਹੋਣ ਤੋਂ ਕੁਝ ਵਰ੍ਹੇ ਪਹਿਲਾਂ, ਕਲਾਸਾ ਵਿਖੇ ਕੌਫ਼ੀ ਦੇ ਬਾਗ਼ਾਂ ਵਾਲਾ ਕੈਟ ਨਾਮ ਦਾ ਅੰਗਰੇਜ਼ ਰਹਿੰਦਾ ਸੀ। ਉਹਦਾ ਪੁੱਤਰ ਵਿਲੀਅਮ ਕੈਟ ਮੇਰਾ ਹਮਉਮਰ ਸੀ ਤੇ ਇੰਗਲੈਂਡ ਵਿਚ ਪੜ੍ਹਦਾ ਸੀ। ਇਕ ਵਾਰ ਜਦੋਂ ਉਹ ਹੇਠਾਂ ਕੁਦਰੇਮੁੱਖ ਆਇਆ, ਤਾਂ ਸਿਮਨ ਲੋਬੋ ਦੇ ਘਰ ਉਹਦੇ ਨਾਲ ਮੇਰੀ ਮੁਲਾਕਾਤ ਹੋਈ ਸੀ। ਉਹਦੀ ਛੋਟੀ ਜਿਹੀ ਜ਼ਿੰਦਗੀ ਦੇ ਅਗਲੇ ਪੰਜ ਸਾਲਾਂ ਵਿਚ ਜਦੋਂ ਵੀ

ਉਹ ਮਾਪਿਆਂ ਕੋਲ ਆਇਆ, ਤਾਂ ਉਸ ਨੇ ਮੈਨੂੰ ਆਪਣੇ ਮਾਪਿਆਂ ਨਾਲ ਮਿਲਾਇਆ ਜੋ ਮੇਰੇ ਨਾਲ ਆਪਣੇ ਪਰਿਵਾਰ ਦੇ ਬੰਦੇ ਵਾਂਗ ਹੀ ਵਿਵਹਾਰ ਕਰਦੇ। ਬਦਕਿਸਮਤੀ ਸੀ ਕਿ ਉਹਦੇ ਇੰਗਲੈਂਡ ਮੁੜਨ ਬਾਅਦ, ਉਹ ਫ਼ੌਜ਼ ਵਿਚ ਭਰਤੀ ਹੋ ਗਿਆ ਅਤੇ ਜੰਗ ਵਿਚ ਮਾਰਿਆ ਗਿਆ। ਉਹਦੇ ਮਾਪਿਆਂ ਨੇ ਇਹ ਭੈੜੀ ਖ਼ਬਰ ਚਿੱਠੀ ਰਾਹੀਂ ਮੈਨੂੰ ਦਿੱਤੀ। ਅਜਿਹੇ ਪਿਆਰੇ ਮਿੱਤਰ ਦੇ ਖੋਹ ਜਾਣ 'ਤੇ ਮੇਰੀਆਂ ਅੱਖਾਂ ਭਰ ਆਈਆਂ, ਪਰ ਮੈਂ ਵਿਛੜੀ ਰੂਹ ਦੀ ਸ਼ਾਂਤੀ ਲਈ ਅਰਦਾਸ ਤੋਂ ਵੱਧ ਕੀ ਕਰ ਸਕਦਾ ਸਾਂ।

ਇਸ ਘਟਨਾ ਦੇ ਕੁਝ ਮਹੀਨੇ ਬਾਅਦ ਮੈਨੂੰ ਬਿੱਲ ਦੀ ਭੈਣ ਰੋਜ਼ਲਿਨ ਦੀ ਚਿੱਠੀ ਮਿਲੀ। ਰੋਜ਼ਲਿਨ ਨੇ ਲਿਖਿਆ, 'ਪਿਆਰੇ ਰਾਏ, ਮੇਰੇ ਮਾਪੇ ਅਜੇ ਵੀ ਭਰਾ ਦੀ ਮੌਤ ਦੇ ਸਦਮੇ ਤੋਂ ਮੁਕਤ ਨਹੀਂ ਹੋ ਸਕੇ ਅਤੇ ਮੈਨੂੰ ਉਨ੍ਹਾਂ ਦੀ ਹਾਲਾਤ ਦੀ ਫ਼ਿਕਰ ਰਹਿੰਦੀ ਹੈ। ਮੇਰੇ 'ਤੇ ਬੜਾ ਅਹਿਸਾਨ ਹੋਵੇਗਾ ਜੇਕਰ ਤੂੰ ਉਨ੍ਹਾਂ ਨੂੰ ਤਬਦੀਲੀ ਲਈ ਕੁਦਰੇਮੁੱਖ ਵਿਖੇ ਸੱਦਾ ਦੇਵੇਂ ਤੇ ਫਿਰ ਆਪਣੇ ਨਾਲ ਸ਼ਿਕਾਰ 'ਤੇ ਲੈ ਜਾਵੇਂ। ਮੈਨੂੰ ਪਤਾ ਹੈ ਕਿ ਇਸ ਨਾਲ ਉਨ੍ਹਾਂ ਦਾ ਮਨ ਦੁੱਖ ਤੋਂ ਥੋੜ੍ਹਾ ਜਿਹਾ ਪਾਸੇ ਹਟੇਗਾ। ਕਿਉਂਕਿ ਇੱਥੇ ਅਜੇ ਕੋਈ ਬਹੁਤਾ ਭਾਰਾ ਕੰਮ ਵੀ ਨਹੀਂ ਹੈ। ਕੌਫੀ ਦੀ ਵਾਢੀ ਵੀ ਨਿੱਬੜ ਚੁੱਕੀ ਹੈ। ਵਿਹਲੇ ਹੋਣ ਕਾਰਣ ਉਹ ਸਦਾ ਭਰਾ ਦੇ ਤੁਰ ਜਾਣ ਦੇ ਦੁੱਖੀ ਵਿਚਾਰਾਂ ਵਿਚ ਡੁੱਬੇ ਰਹਿੰਦੇ ਹਨ। ਕਿਰਪਾ ਕਰਕੇ ਦੁੱਖ ਵਿਚੋਂ ਨਿਕਲਣ ਵਿਚ ਉਨ੍ਹਾਂ ਦੀ ਮਦਦ ਕਰ।"

ਇਸ ਮੌਸਮ ਵਿਚ ਕੁਦਰੇਮੁੱਖ ਬੜਾ ਸੁਹਾਵਣਾ ਹੁੰਦਾ ਸੀ ਅਤੇ ਮੈਂ ਪੜ੍ਹੇ ਲਿਖੇ ਬਰਤਾਨਵੀ ਪਰਿਵਾਰ ਦੀ ਸੰਗਤ ਤੋਂ ਵਿਰਵਾ ਨਹੀਂ ਸਾਂ ਹੋਣਾ ਚਾਹੁੰਦਾ। ਰੋਜ਼ਲਿਨ ਚੁਸਤ ਕੁੜੀ ਸੀ। ਆਪਣੀ ਪੜ੍ਹਾਈ ਛੱਡ ਉਹ ਕਾਲਸਾ ਵਿਖੇ ਆਪਣੇ ਮਾਪਿਆਂ ਕੋਲ ਰਹਿਣ ਆਈ ਸੀ। ਨਿੱਕਰ ਪਹਿਨ ਕੇ, ਟੋਪੀ ਪਾ ਕੇ, ਮੋਢੇ 'ਤੇ ਬੰਦੂਕ ਲਟਕਾਈ, ਸ਼ਿਕਾਰ ਕਰਦੀ, ਉਹ ਅਜੇ ਵੀ ਮੈਨੂੰ ਪ੍ਰਤੱਖ ਯਾਦ ਹੈ। ਉਹ ਮੇਰੇ ਨਾਲ ਵਾਹਵਾ ਖੁੱਲ੍ਹ ਗਈ ਸੀ ਅਤੇ ਉਹਦੇ ਮਾਪਿਆਂ ਨੂੰ ਵੀ ਇਸ ਬਾਰੇ ਕੋਈ ਇਤਰਾਜ਼ ਨਹੀਂ ਸੀ।

ਜਦੋਂ ਹੀ ਮੈਨੂੰ ਉਹਦੀ ਤਾਂਘ ਭਰੀ ਚਿੱਠੀ ਮਿਲੀ, ਮੈਂ ਸ੍ਰੀਮਾਨ ਕੈਟ ਨੂੰ ਲਿਖ ਭੇਜਿਆ, "ਸ੍ਰੀਮਾਨ, ਮੈਨੂੰ ਪਤਾ ਹੈ ਕਿ ਕੌਫ਼ੀ ਦੀ ਵਾਢੀ ਹੁਣ ਨਿਬੜ ਚੁੱਕੀ ਹੈ। ਅਜੇ ਹੇਠਾਂ ਘਾਟਾਂ ਵਿਚ ਕਾਫ਼ੀ ਗਰਮੀ ਹੁੰਦੀ ਹੈ ਅਤੇ ਕੁਦਰੇਮੁੱਖ ਬੜਾ ਸੁਹਾਵਣਾ ਹੈ। ਨਾਲੇ ਇਸੇ ਸਮੇਂ ਹੀ ਜੰਗਲੀ ਅੱਗ ਕਾਰਣ ਘਾਹ ਸੜ ਜਾਂਦਾ ਹੈ ਅਤੇ ਨਵਾਂ ਘਾਹ ਉੱਗ ਰਿਹਾ ਹੁੰਦਾ ਹੈ। ਜੰਗਲ ਸਾਂਬਰਾਂ ਤੇ ਸਾਨ੍ਹਾਂ ਨਾਲ ਭਰੇ ਪਏ ਨੇ। ਮੈਨੂੰ ਯਕੀਨ ਹੈ ਕਿ ਤੁਸੀਂ ਅੱਜ ਕੱਲ੍ਹ ਸ਼ਿਕਾਰ ਕਰਨਾ ਪਸੰਦ ਕਰੋਗੇ। ਕਿਰਪਾ ਕਰਕੇ ਜ਼ਰੂਰ ਆਓ।"

ਰੋਜ਼ਲਿਨ, ਜੋ ਪਹਿਲਾਂ ਹੀ ਆਪਣੇ ਮਾਪਿਆਂ ਨੂੰ ਮਨਾ ਚੁੱਕੀ ਸੀ, ਨੇ ਛੇਤੀ ਹੀ

ਜਵਾਬ ਲਿਖ ਭੇਜਿਆ, ਸ੍ਰੀਮਾਨ ਰਾਏ, ਮੈਂ ਇਸ ਮਦਦ ਲਈ ਤੁਹਾਡੀ ਧੰਨਵਾਦੀ ਹਾਂ। ਮੇਰੇ ਮਾਪੇ ਉੱਥੇ ਆ ਰਹੇ ਨੇ ਤੇ ਕੁਦਰੇਮੁੱਖ ਬੰਗਲੇ 'ਚ ਇਕ ਹਫ਼ਤੇ ਲਈ ਰਹਿਣਗੇ। ਕਿਰਪਾ ਕਰਕੇ ਜ਼ਰੂਰੀ ਪ੍ਰਬੰਧ ਕਰ ਦੇਣਾ, ਕਿਉਂਕਿ ਮੇਰੀ ਮਾਂ ਅੱਠ ਤੋਂ ਦਸ ਮੀਲ ਕੁਦਰੇਮੁੱਖ ਦੀ ਚੜ੍ਹਾਈ ਨਹੀਂ ਚੜ੍ਹ ਸਕਦੀ। ਕਿਰਪਾ ਕਰਕੇ ਪਾਲਕੀ ਦਾ ਪ੍ਰਬੰਧ ਵੀ ਕਰ ਦੇਣਾ। ਮੈਨੂੰ ਪਤਾ ਹੈ ਤੁਸੀਂ ਖ਼ੁਸ਼ ਨਹੀਂ ਹੋਵੋਗੇ, ਜਿੰਨੀ ਦੇਰ ਤੱਕ ਮੈਂ ਆਪਣੇ ਮਾਪਿਆਂ ਨਾਲ ਨਾ ਆਵਾਂ। ਇਸ ਲਈ ਮੈਂ ਵੀ ਨਾਲ ਆਵਾਂਗੀ ਤੇ ਉੱਥੇ ਲੋੜੀਦੀਆਂ ਵਸਤਾਂ ਵੀ ਲੈਂਦੀ ਆਵਾਂਗੀ। ਜਦੋਂ ਕਿ ਮਾਤਾ ਜੀ ਪਾਲਕੀ ਵਿਚ ਆਉਣਗੇ, ਬਾਕੀ ਅਸੀਂ ਤਿੰਨੋ ਜਾਣੇ ਚੜ੍ਹਾਈ ਚੜ੍ਹਾਂਗੇ। ਠੀਕ?"

ਕੁਦਰੇਮੁੱਖ ਦਾ ਬੰਗਲਾ ਕਈ ਵਾਰ ਕਾਫ਼ੀ ਚੰਗੀ ਹਾਲਤ ਵਿਚ ਹੁੰਦਾ ਸੀ। ਮੰਗਲੋਰ ਵਿਖੇ ਰਹਿ ਰਹੇ ਬਰਤਾਨਵੀ ਅਫ਼ਸਰ ਵਲੈਤੋਂ ਆਏ ਆਪਣੇ ਰਿਸ਼ਤੇਦਾਰਾਂ ਨਾਲ ਕਈ ਵਾਰ ਤਫ਼ਰੀਹ ਲਈ ਕੁਦਰੇਮੁੱਖ ਆਉਂਦੇ, ਜੇ ਚੜ੍ਹਾਈ ਚੜ੍ਹਨੋਂ ਅਸਫ਼ਲ ਰਹਿੰਦੇ। ਉਨ੍ਹਾਂ ਲਈ ਨਾਵੂਰ ਬੰਗਲੇ ਤੱਕ ਪਹੁੰਚਣ ਲਈ ਕਹਾਰਾਂ/ਪਾਲਕੀਆਂ ਦਾ ਪ੍ਰਬੰਧ ਕੀਤਾ ਜਾਂਦਾ। ਬੰਗਲੇ ਦਾ ਨਿਗਰਾਨ ਕਿਉਂਕਿ ਮੇਰਾ ਅਹਿਸਾਨਮੰਦ ਸੀ, ਉਸ ਨੇ ਮੈਨੂੰ ਵੱਡੇ ਅਧਿਕਾਰੀ ਦੀ ਆਗਿਆ ਤੋਂ ਬਿਨਾਂ ਹੀ ਪਾਲਕੀ ਵਰਤਣ ਦੀ ਖੁੱਲ੍ਹ ਦੇ ਦਿੱਤੀ। ਪਾਲਕੀ ਨੂੰ ਚੁੱਕਣ ਲਈ ਮੈਂ ਆਪਣੇ ਗੁਆਂਢ ਰਹਿੰਦੇ ਮਾਲੇਕੁਡੀਆਵਾਂ ਨੂੰ ਬੁਲਾ ਲਿਆ। ਮੈਂ ਕੈਂਟ ਆਉਣ ਦੀ ਤਾਰੀਖ਼ ਮਿੱਥੀ ਤੇ ਸਿਮਨ ਲੋਬੋ ਨੂੰ ਜ਼ਰੂਰੀ ਸਮਾਨ ਨਾਲ ਭੇਜ ਦਿੱਤਾ। ਉਹਦਾ ਭਰਾ ਡੁਮਿੰਗਾ ਲੋਬੋ ਨਾ ਸਿਰਫ਼ ਚੰਗਾ ਸ਼ਿਕਾਰੀ ਹੀ ਸੀ ਬਲਕਿ ਕੁਦਰੇਮੁੱਖ ਦੇ ਜੰਗਲੀ ਜੀਵਨ ਦਾ ਵੀ ਚੰਗਾ ਜਾਣੂ ਸੀ। ਮੈਂ ਡੁਮਿੰਗਾ ਨੂੰ ਸੁਨੇਹਾ ਭੇਜ ਦਿੱਤਾ ਕਿ ਸਾਡੀ ਉਡੀਕ ਰੱਖੀਂ। ਇਸ ਦੌਰਾਨ ਨਾਵੂਰ ਬੰਗਲੇ ਵਿਖੇ ਉਡੀਕ ਕਰਦਿਆਂ ਮੈਂ ਤਾੜੀ, ਘਰ ਦੀ ਕੱਢੀ ਸ਼ਰਾਬ ਆਦਿ ਅਜਿਹੀਆਂ ਹੋਰ ਵਸਤਾਂ ਦਾ ਪ੍ਰਬੰਧ ਕੀਤਾ, ਜੋ ਕਿ ਬਰਤਾਨਵੀਆਂ ਨੂੰ ਬਹੁਤ ਪਸੰਦ ਸਨ।

ਪ੍ਰਾਹੁਣੇ ਬੇਲਥਾਨਗੜ੍ਹੀ ਤੱਕ ਬੱਸ ਉਤੇ ਆਏ ਅਤੇ ਅੱਗੇ ਬੰਗਲੇ ਤੱਕ ਬੈਲ ਗੱਡੀਆਂ 'ਤੇ ਪਹੁੰਚੇ। ਰਾਤ ਨੂੰ ਆਰਾਮ ਦਾ ਅਤੇ ਅਗਲੀ ਸਵੇਰ ਚਾਹ ਤੋਂ ਬਾਅਦ ਪਹਾੜ ਦੀ ਚੜ੍ਹਾਈ ਚੜ੍ਹਨ ਦਾ ਫ਼ੈਸਲਾ ਕੀਤਾ ਗਿਆ। ਪ੍ਰਾਹੁਣਿਆਂ ਨੇ ਮੇਰੀ ਮੇਜ਼ਬਾਨੀ ਵਿਚ ਪੇਸ਼ ਖ਼ਾਸ ਖਾਣੇ ਨੂੰ ਬਹੁਤ ਪਸੰਦ ਕੀਤਾ। ਲਗਭਗ ਪੌਣੇ ਅੱਠ ਵਜੇ ਪਾਲਕੀ ਦੇ ਕਹਾਰਾਂ ਦੇ ਚਾਹ ਪਾਣੀ ਪੀਣ ਉਪਰੰਤ ਅਸਾਂ ਤੁਰਨ ਦਾ ਫ਼ੈਸਲਾ ਕੀਤਾ। ਮੈਂ ਮੰਨ ਗਿਆ ਕਿ ਸ੍ਰੀਮਤੀ ਕੈਟ ਆਪਣੇ ਪਤੀ ਦੀ ਬੰਦੂਕ ਪਾਲਕੀ ਵਿਚ ਲੈ ਕੇ ਚਲੇਗੀ। ਰਸਤੇ ਵਿਚ ਸ਼ਿਕਾਰ ਲਈ ਰੋਜ਼ਲਿਨ ਤੇ ਮੈਂ ਆਪੋ ਆਪਣੀਆਂ ਬੰਦੂਕਾਂ ਲੈ ਲਵਾਂਗੇ। ਭਾਵੇਂ ਕਿ ਸ੍ਰੀਮਤੀ ਕੈਂਟ ਦੋ ਬੱਚਿਆਂ ਦੀ ਮਾਂ ਸੀ, ਪਰ ਸਕਰਟ ਪਹਿਨ ਕੇ ਅਜੇ ਵੀ ਬੜੀ ਸੋਹਣੀ ਲਗ ਰਹੀ ਸੀ। ਰੋਜ਼ਲਿਨ ਨੌਜਵਾਨ ਤੇ ਭੋਲੀ ਭਾਲੀ ਸੀ, ਪਰ ਜ਼ਰਾ ਕੁ ਗ਼ੈਰ ਜ਼ਿੰਮੇਦਾਰ। ਛਿਛੋਹਰੀ ਵੀ ਸੀ। ਸ੍ਰੀਮਾਨ ਕੈਂਟ ਦੱਬਦਬੇ

ਵਾਲਾ ਗੰਭੀਰ ਬੰਦਾ ਸੀ। ਇਨ੍ਹਾਂ ਲੋਕਾਂ ਨਾਲ ਮੇਰੀ ਦੋਸਤੀ ਨੂੰ ਕਹਾਰ ਥੋੜ੍ਹੀ ਸ਼ੱਕੀ ਨਿਗਾਹ ਨਾਲ ਦੇਖ ਰਹੇ ਸਨ ਅਤੇ ਇਨ੍ਹਾਂ ਔਰਤਾਂ ਬਾਬਤ ਹੌਲੀ ਹੌਲੀ ਗੱਲਾਂ ਵੀ ਕਰਦੇ ਸਨ। ਮੇਰੇ ਰੋਜ਼ਲਿਨ ਨਾਲ ਸੰਬੰਧਾਂ ਬਾਰੇ ਗਲਤਫ਼ਹਿਮੀ ਕਾਰਣ ਮੈਂ ਥੋੜ੍ਹਾ ਜਿਹਾ ਚਿੰਤਤ ਹੋਇਆ, ਪਰ ਇਸ ਬਾਰੇ ਕੋਈ ਵਿਆਖਿਆ ਦੇਣ ਨਾਲੋਂ ਚੁੱਪ ਰਹਿਣਾ ਹੀ ਚੰਗਾ ਸਮਝਿਆ।

ਪਾਲਕੀ ਨੇ ਜੰਗਲ ਵਿਚੋਂ ਘੁੰਮਾਵਦਾਰ ਰਸਤੇ ਥਾਣੀਂ ਆਉਣਾ ਸੀ ਅਤੇ ਚਾਰ ਬੰਦਿਆਂ ਨੇ ਇਸ ਨੂੰ ਵਾਰੋ ਵਾਰੀ ਚੁੱਕਣਾ ਸੀ। ਹਾਲਾਂਕਿ ਉੱਥੇ ਰਾਹ ਵਿਚ ਜੰਗਲੀ ਜਾਨਵਰਾਂ ਦਾ ਕੋਈ ਖ਼ਤਰਾ ਨਹੀਂ ਸੀ। ਪਰ ਸ੍ਰੀਮਤੀ ਕੈਂਟ ਦਾ ਨਿਸ਼ਾਨਾ ਚੰਗਾ ਸੀ ਅਤੇ ਉਹ ਭਰੀ ਬੰਦੂਕ ਲੈ ਕੇ ਚੱਲ ਰਹੀ ਸੀ। ਉਥੇ ਕਈ ਨਿਪੁੰਨ ਤੇ ਅਨੁਭਵੀ ਨੌਜਵਾਨ ਪਾਲਕੀ ਦੀ ਰਾਖੀ ਲਈ ਵੀ ਸਨ। ਜਦੋਂ ਉਹ ਇਕ ਵਾਰ ਪਾਲਕੀ ਵਿਚ ਬੈਠ ਗਈ ਤੇ ਮੈਂ ਸ੍ਰੀਮਾਨ ਕੈਂਟ ਤੇ ਰੋਜ਼ਲਿਨ ਨਾਲ ਅਗਾਂਹ ਤੁਰ ਪਿਆ। ਅਸੀਂ ਕਹਾਰਾਂ ਵਲੋਂ ਗਾਏ ਜਾ ਰਹੇ ਲੋਕ ਗੀਤਾਂ ਦੀ ਲੈਅ ਨਾਲ ਪਹਾੜ ਦੀ ਚੜ੍ਹਾਈ ਚੜ੍ਹਨੀ ਸ਼ੁਰੂ ਕੀਤੀ। ਜਦੋਂ ਤੱਕ ਰੋਜ਼ਲਿਨ ਤੇ ਮੈਂ ਸੱਤਵੇਂ ਮੋੜ ਤਕ ਪਹੁੰਚ ਗਏ ਸਾਂ, ਸ੍ਰੀਮਾਨ ਕੈਂਟ ਬੁਢਾਪੇ ਕਾਰਣ ਪਿਛਾਂਹ ਰਹਿ ਗਏ ਸਨ। ਚੜ੍ਹਾਈ ਚੜ੍ਹਨ ਵਾਲਿਆਂ ਲਈ ਇਹ ਥਾਂ ਕਿਉਂਕਿ ਪਹਿਲਾ ਪੜਾਅ ਸੀ, ਅਸੀਂ ਸ੍ਰੀਮਾਨ ਕੈਂਟ ਦੇ ਪਹੁੰਚਣ ਲਈ ਕੁਝ ਪਲਾਂ ਲਈ ਆਰਾਮ ਖ਼ਾਤਿਰ ਰੁਕ ਗਏ। ਰੋਜ਼ਲਿਨ ਨੇ ਥੱਕੀ ਹੋਣ ਕਾਰਣ ਮੇਰੇ ਮੋਢਿਆਂ 'ਤੇ ਆਪਣੀ ਬਾਂਹ ਰੱਖ ਲਈ ਤੇ ਮੈਂ ਸਿਗਰਟ ਪੀਣ ਲੱਗ ਪਿਆ। ਪਾਲਕੀ ਦੇ ਕਹਾਰਾਂ ਨੇ ਸਾਨੂੰ ਵੇਖ ਕੇ ਅਰਥਪੂਰਨ ਮੁਸਕਰਾਹਟ ਛੱਡੀ। ਭਾਵੇਂ ਕਿ ਮੈਨੂੰ ਖਿੱਝ ਆਈ, ਪਰ ਰੋਜ਼ਲਿਨ ਸ਼ਾਂਤ ਚਿੱਤ ਬੈਠੀ ਰਹੀ। ਉਦੋਂ ਤੱਕ ਅਸਾਂ ਸ੍ਰੀਮਾਨ ਕੈਂਟ ਨੂੰ ਥੋੜ੍ਹੀ ਦੂਰੋਂ ਆਉਂਦੇ ਦੇਖ ਲਿਆ ਸੀ। ਸਾਡੀ ਗੱਲਬਾਤ ਕਿਉਂਕਿ ਅੰਗਰੇਜ਼ੀ ਵਿਚ ਹੋ ਰਹੀ ਸੀ, ਉਜੱਡ ਕਹਾਰ ਸਮਝ ਰਹੇ ਸਨ ਕਿ ਬਰਤਾਨਵੀ ਪਰਿਵਾਰ ਨੂੰ ਕੰਨੜ ਜਾਂ ਟੂਲੂ ਨਹੀਂ ਆਉਂਦੀ। ਮੈਨੂੰ ਬਾਅਦ ਵਿਚ ਪਤਾ ਲੱਗਾ ਕਿ ਉਹ ਕੈਂਟ ਬਾਰੇ ਪਾਲਕੀ ਲੈ ਕੇ ਚਲਦਿਆਂ ਆਪਸ ਵਿਚ ਭੱਦੀਆਂ ਗੱਲਾਂ ਕਰ ਰਹੇ ਸਨ। ਕੈਂਟ ਬਿਨਾਂ ਸ਼ੱਕ ਕੰਨੜ ਤੇ ਟੂਲੂ ਸਮਝਦੇ ਤੇ ਬੋਲਦੇ ਸਨ, ਕਿਉਂਕਿ ਉਨ੍ਹਾਂ ਦੇ ਬਾਗਾਂ ਵਿਚ ਸਾਰੇ ਕਾਮੇ ਹੀ ਸਥਾਨਿਕ ਹੁੰਦੇ ਸਨ। ਉਹ ਭਾਰਤੀ ਭਾਸ਼ਾਵਾਂ ਅੰਗਰੇਜ਼ੀ ਉਚਾਰਣ ਵਿਚ ਬੋਲਦੇ ਤਾਂ ਥੋੜ੍ਹਾ ਜਿਹਾ ਓਪਰਾ ਲੱਗਦਾ। ਥੋੜ੍ਹਾ ਜਿਹਾ ਹੋਰ ਆਰਾਮ ਕਰਨ ਤੋਂ ਬਾਅਦ ਅਸਾਂ ਉਹਨਾਂ ਨੂੰ ਕਿਹਾ ਕਿ ਤੁਸੀਂ ਵੀ ਆਰਾਮ ਕਰ ਲਓ ਤੇ ਬਾਅਦ ਵਿਚ ਸਿਮਨ ਲੋਬੋ ਦੇ ਘਰ ਪਹੁੰਚ ਜਾਣਾ। ਆਪਣੀਆਂ ਲੱਤਾਂ ਨੂੰ ਚੰਬੜੀਆਂ ਜੋਕਾਂ ਲਾਹੁਣ ਉਪਰੰਤ ਅਸਾਂ ਅਗਲੀ ਯਾਤਰਾ ਲਈ ਚਾਲੇ ਪਾ ਦਿੱਤੇ। ਸ੍ਰੀਮਤੀ ਕੈਂਟ ਦੀ ਪਾਲਕੀ ਪਿੱਛੇ ਰਹਿ ਗਈ। ਸ਼ਾਇਦ ਆਰਾਮ ਕਰ ਕੇ ਨਵੇਂ ਨਰੋਏ ਲਗ ਰਹੇ ਕਹਾਰ ਸ੍ਰੀਮਤੀ ਕੈਂਟ ਦੇ ਕਾਰਣ ਥੋੜ੍ਹਾ ਹੋਰ ਮਜ਼ਾ ਮਾਰਨਾ ਚਾਹੁੰਦੇ ਸਨ। ਉਨ੍ਹਾਂ ਵਿਚੋਂ ਇਕ

ਨੇ ਸ੍ਰੀਮਤੀ ਕੈਂਟ ਦੀ ਸੁੰਦਰਤਾ ਬਾਰੇ ਟੂਲੂ ਵਿਚ ਕੁਝ ਟਿੱਪਣੀ ਕੀਤੀ ਤੇ ਕਿਹਾ ਕਿ ਪਾਲਕੀ ਜੰਗਲ ਵੱਲ ਲੈ ਕੇ ਉੱਡ ਚੱਲੀਏ। ਸ੍ਰੀਮਤੀ ਕੈਂਟ ਨੇ ਸਾਰਾ ਕੁਝ ਸਮਝਦਿਆਂ ਹੋਇਆਂ ਬੰਦੂਕ ਜ਼ਰਾ ਕੁ ਆਪਣੇ ਹੋਰ ਕਰੀਬ ਕੀਤੀ ਤੇ ਉਹਨਾਂ ਨੂੰ ਬਿਨਾਂ ਕਿਸੇ ਦੇਰੀ ਦੇ ਜਲਦੀ ਚਲਣ ਨੂੰ ਕਿਹਾ। ਲੋਬੋ ਦੇ ਘਰ ਪਹੁੰਚ ਕੇ ਚਾਹ ਪੀਤੀ ਤੇ ਥੋੜ੍ਹਾ ਆਰਾਮ ਕੀਤਾ। ਬੰਗਲਾ ਹੁਣ ਕਿਉਂਕਿ ਸਿਰਫ਼ ਤਿੰਨ ਮੀਲ ਦੂਰ ਸੀ, ਸ੍ਰੀਮਤੀ ਕੈਂਟ ਨੇ ਵੀ ਤੁਰ ਕੇ ਜਾਣ ਦਾ ਫ਼ੈਸਲਾ ਕੀਤਾ। ਅਸਾਂ ਕਹਾਰਾਂ ਨੂੰ ਮਿਹਨਤਾਨਾ ਦੇ ਕੇ ਫ਼ਾਰਿਗ਼ ਕੀਤਾ। ਇਹ ਫ਼ੈਸਲਾ ਹੋਇਆ ਕਿ ਮੈਂ ਸ੍ਰੀਮਤੀ ਕੈਂਟ ਨਾਲ ਆਵਾਂਗਾ, ਜਦ ਕਿ ਸ੍ਰੀਮਾਨ ਕੈਂਟ, ਉਨ੍ਹਾਂ ਦੀ ਧੀ ਤੇ ਡ੍ਰਮਿੰਗਾ ਲੋਬੋ ਅੱਗੇ ਅੱਗੇ ਚੱਲਣਗੇ।

ਸ੍ਰੀਮਤੀ ਕੈਂਟ ਜੋ ਹੁਣ ਤੱਕ ਅੰਗਰੇਜ਼ੀ ਵਿਚ ਗੱਲਬਾਤ ਕਰ ਰਹੀ ਸੀ, ਮੈਨੂੰ ਕਹਾਰਾਂ ਦੀਆਂ ਆਪਸ ਵਿਚ ਕੀਤੀਆਂ ਗੱਲਾਂ ਟੂਲੂ ਬੋਲੀ ਵਿਚ ਦੱਸਣ ਲੱਗ ਪਈ। ਭਾਂਡਾ ਫੁੱਟਣ 'ਤੇ ਕਹਾਰ ਭੈਅ ਨਾਲ ਕੰਬਣ ਲੱਗ ਪਏ। ਉਹਨਾਂ ਆਪਣੇ ਸਿਰ ਝੁਕਾਈ ਹੀ ਰੱਖੇ। ਸ੍ਰੀਮਤੀ ਕੈਂਟ ਨੇ ਬਿਨਾਂ ਸਰੀਰਕ ਸਜ਼ਾ ਦਿੱਤਿਆਂ ਉਨ੍ਹਾਂ ਨੂੰ ਚੰਗਾ ਸਬਕ ਸਿਖਾਇਆ। ਕਹਾਰਾਂ ਨੂੰ ਫ਼ਾਰਿਗ਼ ਕਰ ਕੇ ਹੁਕਮ ਦਿੱਤਾ ਗਿਆ ਕਿ ਉਹ ਉਦੋਂ ਹੀ ਆਉਣ ਜਦੋਂ ਬੁਲਾਇਆ ਜਾਵੇ। ਜਦ ਕਿ ਅਸਾਂ ਲੋਬੋ ਦੀ ਅਗਵਾਈ ਹੇਠ ਆਪਣੀ ਚੜ੍ਹਾਈ ਜਾਰੀ ਰੱਖੀ।

ਜਦੋਂ ਤੱਕ ਅਸੀਂ ਕੁਦਰੇਮੁੱਖ ਬੰਗਲੇ ਤੱਕ ਪਹੁੰਚੇ, ਸ਼ਾਮ ਦੇ ਛੇ ਵੱਜ ਚੁੱਕੇ ਸਨ। ਸ੍ਰੀਮਤੀ ਕੈਂਟ ਤੇ ਰੋਜ਼ਲਿਨ, ਜੋ ਸਾਥੋਂ ਕਿਤੇ ਪਹਿਲਾਂ ਅਪੜ ਗਈਆਂ ਸਨ, ਕੁਰਸੀਆਂ 'ਤੇ ਬੈਠੀਆਂ ਪੱਛਮ ਵੱਲ ਸੂਰਜ ਡੁੱਬਣ ਦਾ ਦ੍ਰਿਸ਼ ਦੇਖ ਰਹੀਆਂ ਸਨ। ਅਸਾਂ ਵੀ ਨਾਲ ਆ ਜੁੜੇ। ਡੁੱਬਦੇ ਸੂਰਜ ਦੇ ਮਨਮੋਹਕ ਦ੍ਰਿਸ਼ ਤੇ ਪੱਛਮੀ ਆਸਮਾਨ ਦੇ ਚਿੱਤਕਬਰੀ ਭਾਅ ਨੇ ਅਸਾਨੂੰ ਕੀਲ ਲਿਆ ਸੀ। ਪੂਰਨਮਾਸ਼ੀ ਦੀ ਰਾਤ ਵਿਚ ਸਾਨੂੰ ਆਪਣੀ ਵੀ ਸੁੱਧ ਬੁੱਧ ਨਾ ਰਹੀ। ਜਿਵੇਂ ਜਿਵੇਂ ਸੂਰਜ ਛੁਪਦਾ, ਓਦਾਂ ਹੀ ਚੰਨ ਪੂਰਬ ਵੱਲ ਚੜ੍ਹਦਾ ਗਿਆ ਤੇ ਅਸਾਨੂੰ ਸੁੰਦਰਤਾ ਤੇ ਪਵਿੱਤਰਤਾ ਦੀ ਨਵੀ ਦੁਨੀਆ ਵਿਚ ਲੈ ਤੁਰਿਆ। ਜਦੋਂ ਤਾਪਮਾਨ ਘੱਟ ਗਿਆ ਤੇ ਠੰਡ ਅਸਿਹ ਹੋ ਗਈ, ਤਾਂ ਉਦੋਂ ਹੀ ਅਸੀਂ ਅੰਦਰ ਆਏ।

ਕੈਂਟ ਆਪਣੇ ਨਾਲ ਡੱਬਾ ਬੰਦ ਮਾਸ ਤੇ ਮੱਛੀ ਆਦਿ ਖਾਣ ਪੀਣ ਦਾ ਸਮਾਨ ਲਿਆਏ ਸਨ, ਜੋ ਬਿਨਾਂ ਕਿਸੇ ਦੇਰ ਦੇ ਛੇਤੀ ਹੀ ਤਿਆਰ ਹੋ ਜਾਂਦਾ ਸੀ। ਸਿਰਫ਼ ਉਨ੍ਹਾਂ ਨੂੰ ਗਰਮ ਕਰ ਕੇ ਲੂਣ, ਕਾਲੀ ਮਿਰਚ ਤੇ ਮਸਾਲੇ ਹੀ ਪਾਉਣੇ ਪੈਂਦੇ ਸਨ। ਲੱਕੜੀ ਦੀ ਪੇਟੀ ਵਿਚ ਡਬਲਰੋਟੀਆਂ ਪਈਆਂ ਸਨ, ਜਿਨ੍ਹਾਂ ਨੂੰ ਕੱਟ ਕੇ ਗਰਮ ਕਰ ਲਿਆ ਗਿਆ। ਲੰਮੇ ਸਫ਼ਰ ਬਾਅਦ ਮਾਸ ਤੇ ਮੱਛੀ ਨਾਲ ਮੱਖਣ ਲਾ ਕੇ ਸਾਦਾ ਰੋਟੀ ਹੀ ਅੰਮ੍ਰਿਤ ਜਾਪ ਰਹੀ ਸੀ। ਖਾਣੇ ਨੂੰ ਹੇਠਾਂ ਕਰਨ ਲਈ ਅਸਾਂ ਬਾਅਦ ਵਿਚ ਗਰਮ ਚਾਹ ਪੀਤੀ।

ਚੌਲਾਂ ਤੋਂ ਬਿਨਾਂ ਖਾਣੇ ਕਰ ਕੇ ਮੇਰੀ ਭੁੱਖ ਨਹੀਂ ਮਰੀ। ਡੱਬਾ ਬੰਦ ਮੀਟ ਕਿਸੇ ਵੀ ਜਾਨਵਰ ਦਾ ਹੋ ਸਕਣ ਕਾਰਣ ਨਾ ਤਾਂ ਮੈਂ ਉਸ ਵਿਚੋਂ ਕੁਝ ਹਿੱਸਾ ਲਿਆ ਤੇ ਨਾ ਹੀ ਉਹਨਾਂ ਮੈਨੂੰ ਸਲਾਹ ਦਿੱਤੀ। ਭਾਵੇਂ ਕਿ ਉੱਥੇ ਮੱਛੀ ਸੀ, ਜੋ ਮੈਨੂੰ ਬਹੁਤ ਪਸੰਦ ਸੀ, ਪਰ ਉਸ ਮੱਛੀ ਦੇ ਟੁਕੜਿਆਂ ਨੂੰ ਦੇਖ ਕੇ ਇੰਜ ਜਾਪਦਾ ਸੀ ਕਿ ਜੇ ਕਰ ਮੈਂ ਜ਼ਰਾ ਵੀ ਖਾਧੀ ਤਾਂ ਮੈਂ ਭੁਆਂ ਕੇ ਬਾਹਰ ਮਾਰਾਂਗਾ...ਏਨੀ ਸੁਆਦ। ਮੈਂ ਭੁਮਿੰਗਾ ਨੂੰ ਕਿਹਾ ਕਿ ਮੇਰੇ ਲਈ ਚੌਲ ਰਿੰਨੇ ਤੇ ਪੂਦਨੇ ਦੀ ਚਟਣੀ ਬਣਾਏ। ਬਾਗ਼ ਵਿਚ ਬਹੁਤ ਹੀ ਜ਼ਿਆਦਾ ਪੂਦਨਾ ਉੱਗਿਆ ਪਿਆ ਸੀ। ਜਦੋਂ ਅਸੀਂ ਇਸ ਕੰਮ ਵਿਚ ਰੁੱਝੇ ਹੋਏ ਸਾਂ, ਤਾਂ ਸ੍ਰੀਮਾਨ ਕੈਂਟ ਅੰਦਰ ਚਲੇ ਗਏ। ਪਿੱਛੇ ਪਿੱਛੇ ਸ੍ਰੀਮਤੀ ਕੈਂਟ ਵੀ ਚਲੇ ਗਏ। ਰੋਜ਼ਲਿਨ ਇਸ਼ਾਰਾ ਕਰ ਕੇ ਮੁਸਕਰਾਈ ਤੇ ਉਹਦੇ ਮਾਤਾ ਪਿਤਾ ਅੰਦਰ ਸ਼ਰਾਬ ਪੀਣ ਗਏ ਹਨ। ਅਸਾਂ ਉਥੇ ਬੈਠ ਕੇ ਅਗਲੇ ਦਿਨ ਦਾ ਕੰਮ ਮਿਥਿਆ। ਉਦੋਂ ਤੱਕ ਕੈਂਟ ਦੰਪਤੀ ਬਾਹਾਂ ਵਿਚ ਬਾਹਾਂ ਪਾਈ ਜ਼ਰਾ ਕੁ ਲੜਖੜਾਉਂਦੇ ਪੈਰਾਂ ਨਾਲ ਬਾਹਰ ਆ ਗਏ। ਸ੍ਰੀਮਾਨ ਕੈਂਟ ਨੇ ਖੱਬੇ ਹੱਥ ਵਿਚ ਸ਼ਰਾਬ ਦਾ ਗਲਾਸ ਫੜ੍ਹਿਆ ਹੋਇਆ ਸੀ। ਰੋਜ਼ਲਿਨ ਨੇ ਸਮਝਾਇਆ ਕਿ ਬਰਤਾਨਵੀ ਲੋਕ ਸ਼ਰਾਬ ਨੂੰ ਪਾਚਕ ਵਾਂਗ ਜਾਣਦੇ ਨੇ ਅਤੇ ਇਥੋਂ ਤੱਕ ਕਿ ਬੱਚੇ ਵੀ ਇਹਨੂੰ ਪੀ ਸਕਦੇ ਨੇ।

ਰੋਜ਼ਲਿਨ ਨੇ ਅਸਾਂ ਦੋਹਾਂ ਨੂੰ ਸ਼ਰਾਬ ਦੇ ਗਲਾਸ ਫੜਾਏ ਅਤੇ ਗਲਾਸ ਟਕਰਾਉਣ ਬਾਅਦ ਸਾਡੀ ਚੰਗੀ ਸਿਹਤ ਦਾ ਜਾਮ ਭਰਦੇ ਹੋਏ, ਹੌਲੀ ਹੌਲੀ ਸ਼ਰਾਬ ਦੀਆਂ ਚੁਸਕੀਆਂ ਭਰਨ ਲੱਗੇ। ਮੈਂ ਜ਼ਰਾ ਕੁ ਝਿਜਕ ਰਿਹਾ ਸਾਂ, ਕਿਉਂਕਿ ਮੈਂ ਵੱਡਿਆਂ ਸਾਹਮਣੇ ਸ਼ਰਾਬ ਪੀਣ ਦਾ ਆਦੀ ਨਹੀਂ ਸਾਂ। ਪਰ ਰੋਜ਼ਲਿਨ ਨੇ ਮੈਨੂੰ ਹੱਲਾਸ਼ੇਰੀ ਦਿੱਤੀ ਤੇ ਮੇਰੇ ਗਲਾਸ ਨਾਲ ਆਪਣਾ ਗਲਾਸ ਟਕਰਾਉਣ ਬਾਅਦ ਚੁਸਕੀਆ ਭਰਨ ਲੱਗੀ। ਉਸ ਕਿਹਾ ਕਿ ਸ਼ਰਾਬ ਸੁਆਦ ਉਦੋਂ ਹੀ ਲਗਦੀ ਹੈ ਜਦੋਂ ਹੌਲੀ ਹੌਲੀ ਚੁੱਸਕੀਆ ਨਾਲ ਪੀਤੀ ਜਾਵੇ। ਜਦੋਂ ਉਹਦੇ ਮਾਪੇ ਅੰਦਰ ਚਲੇ ਗਏ, ਤਾਂ ਰੋਜ਼ਲਿਨ ਨੇ ਬਿਨਾਂ ਮੇਰੇ ਧਿਆਨ ਵਿਚ ਲਿਆਂਦੇ ਆਪਣਾ ਹਾੜਾ (ਪੈਗ) ਮੇਰੇ ਹਾੜੇ ਨਾਲ ਵਟਾ ਲਿਆ। ਸ਼ੁਰੂ ਵਿਚ ਉਹ ਮੈਨੂੰ ਮਜ਼ਾਕ ਕਰ ਰਹੀ ਸੀ ਕਿ ਮੈਂ ਉਸ ਦੀ ਜੂਠੀ ਸ਼ਰਾਬ ਪੀ ਗਿਆ ਹਾਂ ਅਤੇ ਫਿਰ ਉਹ ਹਾੜਿਆਂ ਦੇ ਵੱਟੇ ਸੱਟੇ ਦਾ ਮਤਲਬ ਸਮਝਾਉਣ ਲੱਗੀ ਕਿ ਇਸ ਨਾਲ ਟੋਲੀ ਵਿਚ ਸਾਂਝ ਪੈਦਾ ਹੁੰਦੀ ਹੈ। ਇਸ ਨੂੰ ਗ਼ਲਤੀ ਨਾ ਸਮਝ ਕੇ ਮੈਂ ਉਹਦੇ ਦਬਾਅ ਕਾਰਣ ਨਾਲ ਹੋ ਪਿਆ। ਪਰ ਉਦੋਂ ਹੀ ਮੇਰੇ ਚੌਲ ਤੇ ਚੱਟਣੀ ਆ ਗਏ। ਮੈਂ ਮੱਛੀ ਦਾ ਇਕ ਟੁਕੜਾ ਲਿਆ ਤੇ ਚੱਟਣੀ ਲਾ ਕੇ ਸੁਆਦ ਚੱਖਿਆ। ਮਸਾਲੇਦਾਰ ਚੱਟਣੀ ਨਾਲ ਇਹ ਖ਼ਾਸਾ ਸੁਆਦੀ ਸੀ। ਇਸ ਨੂੰ ਚੱਖਣ ਲਈ ਮੈਂ ਰੋਜ਼ਲਿਨ ਨੂੰ ਭੁੱਚਲਾਉਣ ਲੱਗਾ। ਉਸ ਨੇ ਚੱਖਿਆ ਤੇ ਉਹਨੂੰ ਸੁਆਦ ਲੱਗਿਆ। ਉਹਦੇ ਮਾਪਿਆਂ ਨੇ ਵੀ ਇਉਂ ਹੀ ਕੀਤਾ।

ਜਦੋਂ ਤੱਕ ਅਸੀਂ ਰਾਤ ਦੀ ਰੋਟੀ ਖਾ ਕੇ ਬਾਹਰ ਆਏ ਉਦੋਂ ਤੱਕ ਰਾਤ ਦੇ ਨੌਂ ਵੱਜ ਚੁੱਕੇ ਸਨ। ਅਸੀਂ ਦੂਰੋਂ ਹੀ ਚਾਨਣੀ ਰਾਤ ਵਿਚ ਨਹਾਉਂਦਾ ਲੋਬੋ ਦਾ ਘਰ ਦੇਖ ਸਕਦੇ ਸਾਂ। ਕੁਦਰੇਮੁੱਖ ਦੇ ਪੂਰਬ ਵਿਚ ਹਰੀਮਾਰਾ ਪਰਬਤਮਾਲਾ ਆਸਮਾਨ ਛੋਹ ਰਹੀ ਸੀ ਅਤੇ ਇਸ ਤੋਂ ਪਰ੍ਹਾਂ ਦੇ ਪਹਾੜ ਖਿੱਤੀਆਂ ਵੱਲ ਝੁੱਕੇ ਹੋਏ ਜਾਪ ਰਹੇ ਸਨ। ਕੈਂਟ ਪਰਿਵਾਰ ਨੇ ਮੈਥੋਂ ਕੁਝ ਪੁੱਛਿਆ ਤੇ ਮੈਂ ਆਪਣੀਆਂ ਸੋਚਾਂ ਵਿਚ ਡੁੱਬੇ ਨੇ ਪਤਾ ਨਹੀਂ ਕੀ ਊਲ ਜਲੂਲ ਜਵਾਬ ਦੇ ਦਿੱਤਾ। ਰੋਜ਼ਲਿਨ ਨੇ ਜ਼ਰੂਰ ਇਹ ਮੰਨ ਲਿਆ ਹੋਵੇਗਾ ਕਿ ਸ਼ਰਾਬ ਮੇਰੇ ਸਿਰ ਨੂੰ ਚੜ੍ਹ ਗਈ ਹੈ, ਜਿਸ ਦਾ ਕਿ ਮੈਂ ਆਦੀ ਨਹੀਂ ਸਾਂ। ਗਰੀਬਣੀ ਰੋਜ਼ਲਿਨ ਨੂੰ ਮੇਰੀ ਸਿਮਨ ਦੇ ਘਰ ਪੂਰਾ ਮੱਘ ਭਰ ਕੇ ਤਾੜ ਪੀਣ ਦਾ ਕੀ ਪਤਾ ਸੀ, ਨਾ ਹੀ ਉਹ ਜਾਣਦੀ ਸੀ ਕਿ ਗੁਲਾਬਾਂ ਤੇ ਕਲੀਆਂ ਦੀ ਮਹਿਕ ਨੇ ਸ਼ਾਂਤ ਚਿੱਤ ਚਾਨਣੀ ਰਾਤ ਦੇ ਮੌਸਮ ਨਾਲ ਮਿਲ ਕੇ ਮੈਨੂੰ ਕੀਲ ਲਿਆ ਸੀ। ਪਰ ਉਹਦੇ ਮਾਪੇ ਕਿਸੇ ਤਰ੍ਹਾਂ ਮੇਰੀ ਚੁੱਪ ਦਾ ਕਾਰਣ ਸਮਝ ਸਕਦੇ ਸਨ। ਉਹਨਾਂ ਪ੍ਰਸੰਸਾ ਕਰਦਿਆਂ ਕਿਹਾ, "ਹਾਏ, ਤੁਹਾਡੀਆ ਕਈ ਤਰ੍ਹਾਂ ਦੀਆਂ ਰੁਚੀਆਂ ਨੂੰ ਸਲਾਮ।" ਉਹਨਾਂ ਦੇ ਬੋਲੇ ਸ਼ਬਦ ਛੇਤੀ ਹੀ ਦੂਰੋਂ ਆਈ ਸ਼ੇਰ ਦੀ ਗਰਜ ਵਿਚ ਡੁੱਬ ਗਏ। ਰੋਜ਼ਲਿਨ ਸਹਿਜੇ ਹੀ ਭੈਅ ਕਾਰਣ ਮੇਰੇ ਨੇੜੇ ਜਿਹੀ ਹੋ ਗਈ। ਉਹਦੇ ਡਰਾਕੂਪਨ 'ਤੇ ਮੈਂ ਮੁਸਕਰਾਇਆ। ਇਹ ਸੌਣ ਦਾ ਸਮਾਂ ਸੀ। ਅਸੀਂ ਆਪਣੇ ਆਪਣੇ ਕਮਰਿਆਂ ਵਿਚ ਚਲੇ ਗਏ। ਨਰਮ ਤਲਾਈ, ਸਿਰ੍ਹਾਣੇ ਤੇ ਗਰਮ ਊਨੀਂ ਕਸ਼ਮੀਰੀ ਸ਼ਾਲ ਕਾਰਣ ਮੈ ਸਿਰ੍ਹਾਣੇ 'ਤੇ ਸਿਰ ਰੱਖਦਿਆਂ ਹੀ ਸੌਂ ਗਿਆ। ਸ਼ਾਇਦ ਇਹ ਸ਼ਰਾਬ ਦੇ ਨਸ਼ੇ ਦਾ ਪ੍ਰਭਾਵ ਸੀ, ਜਾਂ ਇਹ ਰਮਣੀਕ ਸ਼ਾਮ ਨੂੰ ਮਾਨਣ ਦੀ ਸੰਤੁਸ਼ਟੀ ਕਾਰਣ ਸੀ। ਮੈਂ ਜਾਂ ਸਿਰਫ਼ ਬਹੁਤ ਹੀ ਥੱਕਿਆ ਹੋਇਆ ਸੀ। ਕੋਈ ਵੀ ਕਾਰਣ ਹੋਵੇ ਮੈਂ ਤਾਂ ਮੋਛੇ ਵਾਂਗ ਸੁੱਤਾ ਪਿਆ ਸਾਂ। ਜਦੋਂ ਮੈਂ ਸਵੇਰੇ ਜਾਗਿਆ, ਤਾਂ ਮੈਂ ਕੈਂਟ ਪਰਿਵਾਰ ਨੂੰ ਭੁੰਜੇ ਗੋਡਿਆਂ ਭਾਰ ਬੈਠੇ ਪ੍ਰਾਰਥਨਾ ਕਰਦੇ ਦੇਖਿਆ।

ਜਲਦੀ ਨਹਾ ਕੇ ਮੈਂ ਸੂਰਜ ਨੂੰ ਅਰਘ ਦਿੱਤਾ ਤੇ ਕੈਂਟ ਪਰਿਵਾਰ ਨਾਲ ਨਾਸ਼ਤੇ ਲਈ ਸ਼ਾਮਿਲ ਹੋ ਗਿਆ। ਨਾਸ਼ਤਾ ਮੁੱਕਣ 'ਤੇ ਰੋਜ਼ਲਿਨ ਨੇ ਮੈਨੂੰ ਸ਼ਿਕਾਰ ਦੀ ਯੋਜਨਾ ਬਾਰੇ ਤੇ ਨੌਂ ਵੱਜਣ ਤੋਂ ਪਹਿਲਾਂ ਪਹਿਲਾਂ ਨਿਕਲਣ ਬਾਰੇ ਯਾਦ ਕਰਵਾਇਆ। ਉਹ ਕੱਪੜੇ ਬਦਲਣ ਲਈ ਚਲੀ ਗਈ ਅਤੇ ਸ਼ਿਕਾਰੀ ਲਿਬਾਸ ਪਹਿਨੀ, ਮੋਢੇ 'ਤੇ ਕਾਰਤੂਸਾਂ ਦੀ ਪੇਟੀ ਤੇ ਗਲੇ ਵਿਚ ਦੂਰਬੀਨ ਲਟਕਾਈ ਪਰਤ ਆਈ। ਉਸ ਆਪਣੀ 303 ਬੋਰ ਦੀ ਰਾਈਫ਼ਲ ਵੀ ਲੈ ਲਈ। ਮੈਂ ਵੀ ਤਿਆਰ ਹੋਣ ਲਈ ਚਲਾ ਗਿਆ। ਜਦ ਕਿ ਉਹਦੇ ਮਾਪੇ ਆਪਣੇ ਇਕਲੌਤੇ ਪੁੱਤਰ ਦੀ ਮੌਤ ਤੋਂ ਦੁੱਖੀ ਆਪਣੀ ਧੀ ਨੂੰ ਅੰਤਰੀਵੀ ਖ਼ੁਸ਼ੀ ਨਾਲ ਤੱਕ ਰਹੇ ਸਨ।

ਪਿਛਲੀ ਰਾਤ ਗੱਲੀਂ ਬਾਤੀਂ ਮੈਨੂੰ ਪਤਾ ਲੱਗ ਗਿਆ ਸੀ ਕਿ ਬਰਤਾਨਵੀਂ ਲੋਕ ਸ਼ਿਕਾਰ ਦੌਰਾਨ ਕਿਸੇ ਮਾਦਾ ਜਾਨਵਰ ਨੂੰ ਨਹੀਂ ਮਾਰਦੇ। ਉਹ ਸਿਰਫ਼ ਸੂਰ ਨੂੰ ਛੱਡ

ਕੇ ਬਾਕੀ ਦੇ ਜੰਗਲੀ ਜੀਵਨ ਦੇ ਵਿਕਾਸ ਤੇ ਵਧਣ ਫੁੱਲਣ ਵਿਚ ਯਕੀਨ ਰੱਖਦੇ ਹਨ। ਜੇ ਗ਼ਲਤੀ ਨਾਲ ਕਿਸੇ ਸ਼ਿਕਾਰੀ ਕੋਲੋਂ ਕੋਈ ਮਾਦਾ ਜਾਨਵਰ ਮਾਰਿਆ ਜਾਂਦਾ ਹੈ ਤਾਂ ਸ਼ਿਕਾਰੀ ਜਥੇਬੰਦੀ ਵਲੋਂ ਲਗਾਇਆ ਗਿਆ ਜੁਰਮਾਨਾ ਸਜ਼ਾ ਵਜੋਂ ਭਰਨਾ ਪੈਂਦਾ ਹੈ। ਜੁਰਮਾਨੇ ਦੀ ਰਕਮ ਮਾਰੇ ਗਏ ਜਾਨਵਰ ਦੀ ਨਸਲ 'ਤੇ ਨਿਰਭਰ ਹੁੰਦੀ ਹੈ, ਜਦ ਕਿ ਅਸੀਂ ਕਿਸੇ ਸਾਨ੍ਹ ਜਾਂ ਸਾਂਭਰ ਨੂੰ ਮਾਰਨ ਦੀ ਸੋਚ ਰਹੇ ਸਾਂ। ਜੇ ਕੁਦਰਤੀ ਕੋਈ ਮਾਦਾ ਜੀਵ ਮਾਰਿਆ ਜਾਂਦਾ, ਤਾਂ ਜੁਰਮਾਨੇ ਦੀ ਰਾਸ਼ੀ ਤਾਂ ਹਜ਼ਾਰਾਂ ਵਿਚ ਅਪੜ ਜਾਣੀ ਸੀ। ਸਿੱਟੇ ਵਜੋਂ ਕੈਂਟ ਨੇ ਅਸਾਨੂੰ ਹਦਾਇਤ ਕੀਤੀ ਕਿ ਓਨੀ ਦੇਰ ਤੱਕ ਅਸੀਂ ਕੋਈ ਜਾਨਵਰ ਨਾ ਮਾਰੀਏ, ਜਿੰਨੀ ਦੇਰ ਤੱਕ ਉਹਦੇ ਨਰ ਜਾਂ ਮਾਦਾ ਹੋਣ ਬਾਰੇ ਪੱਕੇ ਨਾ ਹੋ ਜਾਈਏ। ਸਾਡੀ ਸਫ਼ਲਤਾ ਦੀ ਕਾਮਨਾ ਕਰਦੇ ਹੋਏ ਉਹ ਵਾਪਸ ਚਲੇ ਗਏ।

ਹੁਣ ਤੱਕ ਡੁਮਿੰਗਾ ਸਾਡੇ ਨਾਲ ਆ ਰਲਿਆ ਸੀ। ਨਿਪੁੰਨ ਸ਼ਿਕਾਰੀ ਹੋਣ ਤੋਂ ਇਲਾਵਾ ਉਹ ਜੰਗਲ ਦੀ ਹਰ ਨੁੱਕਰ ਤੋਂ ਜਾਣੂ ਸੀ। ਉਸ ਕੋਲ ਬਾਰ੍ਹਾਂ ਬੋਰ ਦੀ ਬੰਦੂਕ ਸੀ, ਪਰ ਉਹਦਾ ਕਾਰਤੂਸਾਂ ਦਾ ਭੰਡਾਰ ਬੜਾ ਸੀਮਿਤ ਸੀ। ਸ੍ਰੀਮਾਨ ਕੈਂਟ ਨੇ ਅਸਾਨੂੰ ਮੁੜ ਹਦਾਇਤ ਕੀਤੀ ਕਿ ਸ਼ਿਕਾਰ ਦੌਰਾਨ ਚੌਕੰਨੇ ਰਹੀਏ।

ਪਿੱਛਲੀ ਰਾਤ ਸ਼ੇਰ ਦੀ ਗਰਜ ਅਸਾਂ ਦੱਖਣ ਦਿਸ਼ਾ ਵਲੋਂ ਆਉਂਦੀ ਸੁਣੀ ਸੀ। ਡੁਮਿੰਗਾ ਨੇ ਨਤੀਜਾ ਕੱਢਿਆ, ਉਸ ਦਿਸ਼ਾ ਵੱਲ ਹੋਰ ਕੋਈ ਜਾਨਵਰ ਨਹੀਂ ਹੋ ਸਕਦਾ। ਉਸ ਸੋਚਿਆ ਕਿ ਬੰਗਲੇ ਤੋਂ ਪੂਰਬ ਦਿਸ਼ਾ ਵਿਚ ਮੀਲ ਡੇਢ ਮੀਲ 'ਤੇ ਅਸਾਨੂੰ ਕੋਈ ਸਾਨ੍ਹ ਤੇ ਸਾਂਬਰ ਮਿਲ ਸਕਦੇ ਨੇ। ਪਰ ਜੰਗਲ ਨੂੰ ਜਾਂਦਾ ਰਾਹ ਬੜਾ ਭੀੜਾ ਤੇ ਊਬੜ-ਖਾਬੜ ਸੀ। ਅਸੀਂ ਇਸ ਚੁਣੌਤੀ ਨੂੰ ਸਵੀਕਾਰ ਕੀਤਾ ਤੇ ਅੱਧਾ ਕੁ ਮੀਲ ਦਾ ਪੰਧ ਪੂਰਾ ਕੀਤਾ। ਅਚਾਨਕ ਹੀ ਇਕ ਜੰਗਲੀ ਬੱਕਰੀ ਲਾਗੇ ਦੇ ਰੁੱਖ ਕੋਲੋਂ ਬਿਜਲੀ ਵਾਂਗੂੰ ਭੱਜ ਨਿਕਲੀ। 'ਗੋਲੀ ਚਲਾ' ਮੈਂ ਰੋਜ਼ਲਿਨ ਨੂੰ ਕਿਹਾ। ਪਰ ਉਸ ਨੇ ਬੱਕਰੀ ਨੂੰ ਦੇਖ ਮੇਰੇ ਆਦੇਸ਼ 'ਤੇ ਕੋਈ ਕਾਰਵਾਈ ਨਾ ਕਰਦਿਆਂ ਹੋਇਆਂ ਰਾਈਫ਼ਲ ਹਿਲਾਈ ਤੱਕ ਨਾ। ਮੈਂ ਵੀ ਬਹੁਤਾ ਨਾ ਕਿਹਾ, ਕਿਉਂਕਿ ਮੈਂ ਚਾਹੁੰਦਾ ਸਾਂ ਕਿ ਮੇਰਾ ਪ੍ਰਾਹੁਣਾ ਹੀ ਪਹਿਲਾਂ ਸ਼ਿਕਾਰ ਮਾਰੇ। ਇਸ ਦੌਰਾਨ ਬੱਕਰੀ ਭੱਜ ਨਿਕਲੀ ਤੇ ਛੇਤੀ ਹੀ ਸਾਡੀਆਂ ਬੰਦੂਕਾਂ ਦੀ ਮਾਰ 'ਤੋਂ ਪਰ੍ਹਾਂ ਹੋ ਗਈ।

ਰੋਜ਼ਲਿਨ ਆਪਣੀ ਰਾਈਫ਼ਲ ਹੇਠਾਂ ਕਰ ਕੇ ਚੀਕੀ, "ਮੈਂ ਕੀ ਕਰ ਸਕਦੀ ਸਾਂ? ਮੈਂ ਫ਼ੈਸਲਾ ਹੀ ਨਾ ਕਰ ਸਕੀ ਕਿ ਇਹ ਮਾਦਾ ਸੀ ਜਾਂ ਨਰ ਅਤੇ ਇਸ ਦੌਰਾਨ ਉਹ ਭੱਜ ਨਿਕਲੀ।" ਉਹ ਉਸ ਮਹਿਰੂਮ ਨਿਆਣੀ ਵਾਂਗੂੰ ਜਾਪ ਰਹੀ ਸੀ ਜਿਹਦੀ ਗੁੱਡੀ ਗੁੰਮ ਗਈ ਹੋਵੇ। ਮੈਂ ਹੈਰਾਨ ਸਾਂ ਕਿ ਇੰਜ ਉਹ ਕੋਈ ਜਾਨਵਰ ਮਾਰ ਵੀ ਸਕੇਗੀ।

ਅਸੀਂ ਅਗਾਹ ਵਧ ਤੇ ਜਦੋਂ ਕਾਟੀਪਾਲਾ ਵਿਖੇ ਅਪੜੇ, ਡੁਮਿੰਗਾ ਨੇ ਕਿਹਾ,

"ਅਸਾਨੂੰ ਸਾਹਮਣੀ ਵੱਡੀ ਟੇਕੜੀ ਦੇ ਲਾਗੇ ਜਾ ਕੇ ਹੇਠਾਂ ਵਾਦੀ ਵਿਚ ਨਜ਼ਰ ਮਾਰਨੀ ਪਊ। ਕਿਉਂਕਿ ਜਾਨਵਰਾਂ ਕੋਲ ਸੁੰਘਣ ਦੀ ਅਲੌਕਿਕ ਸ਼ਕਤੀ ਹੋਣ ਕਾਰਣ ਉਹਨਾਂ ਦੇ ਭੱਜ ਨਿਕਲਣ ਲਈ ਮਾੜੀ ਜਿਹੀ ਬੋਅ ਹੀ ਕਾਫ਼ੀ ਹੁੰਦੀ ਹੈ। ਸ਼ਿਕਾਰੀ ਨੂੰ ਗੁਲਾਬ ਦਾ ਪਾਉਡਰ ਮਲਣਾ ਚਾਹੀਦਾ ਹੈ, ਕਿਉਂਕਿ ਜਾਨਵਰ ਗੁਲਾਬ ਦੀ ਮਹਿਕ ਦੇ ਆਦੀ ਹੋਣ ਕਾਰਣ ਪਛਾਣ ਸਕਣ ਵਿਚ ਸਫ਼ਲ ਨਹੀਂ ਹੁੰਦੇ।" ਰੋਜ਼ਲਿਨ ਕੋਲ ਗੁਲਾਬ ਦਾ ਪਾਉਡਰ ਸੀ, ਜੋ ਅਸਾਂ ਆਪਣੇ ਸਰੀਰਾਂ 'ਤੇ ਧੂੜ ਲਿਆ। ਥੋੜ੍ਹਾ ਜਿਹਾ ਡੁਮਿੰਗਾ ਨੂੰ ਵੀ ਦਿੱਤਾ, ਜੋ ਕਿ ਬੁਰੀ ਤਰ੍ਹਾਂ ਪਸੀਨੋ-ਪਸੀਨਾ ਹੋਇਆ ਪਿਆ ਸੀ। ਡੁਮਿੰਗਾ ਅਗਾਂਹ ਤੁਰ ਰਿਹਾ ਸੀ। ਉਸ ਨੇ ਵਾਦੀ ਵਿਚ ਨਜ਼ਰ ਮਾਰੀ ਅਤੇ ਸਾਨੂੰ ਵੀ ਆਪਣੇ ਕੋਲ ਇਸ਼ਾਰਾ ਕਰ ਕੇ ਬੁਲਾਇਆ। ਅਸੀਂ ਉਹ ਵੱਲ ਦੌੜ ਕੇ ਗਏ ਤੇ ਬਹੁਤ ਹੀ ਹੈਰਾਨ ਕਰ ਦੇਣ ਵਾਲਾ ਨਜ਼ਾਰਾ ਅਸਾਂ ਤੱਕਿਆ।

ਇਕ ਦੋ ਨਹੀਂ, ਛੋਟੇ ਵੱਡੇ ਦਰਜਨ ਸਾਨ੍ਹ ਘੇਰਾ ਘੱਤੀ ਬੈਠੇ ਜੁਗਾਲੀ ਕਰ ਰਹੇ ਸਨ ਅਤੇ ਆਪਣੀਆ ਪੂਛਾਂ ਨਾਲ ਮੱਖੀਆਂ ਉੱਡਾ ਰਹੇ ਸਨ। ਰੋਜ਼ਲਿਨ ਖ਼ੁਸ਼ੀ ਵਿਚ ਕੂਕੀ, "ਇਹ ਕੋਈ ਆਮ ਨਜ਼ਾਰਾ ਨਹੀਂ।"

ਪਰ ਉਹ ਜਾਣਨਾ ਚਾਹੁੰਦੀ ਸੀ ਕਿ ਉਹਨਾਂ ਵਿਚੋਂ ਕੌਣ ਮਾਦਾ ਹੈ। ਇਹ ਕੋਈ ਵੇਲਾ ਨਹੀਂ ਸੀ ਕਿ ਉਸ ਨੂੰ ਨਰ ਤੇ ਮਾਦਾ ਨੂੰ ਵੱਖਰਿਆਉਣ ਵਾਲੇ ਪਹਿਲੂਆਂ ਬਾਰੇ ਜਾਣਕਾਰੀ ਦਿੱਤੀ ਜਾਂਦੀ। ਜੇ ਕਰ ਅਸੀਂ ਥੋੜ੍ਹੀ ਹੋਰ ਢਿੱਲ ਦਿਖਾਈ, ਤਾਂ ਜਾਨਵਰਾਂ ਨੇ ਸਾਡੀ ਮੌਜੂਦਗੀ ਦਾ ਪਤਾ ਲਗਾ ਲੈਣਾ ਸੀ ਅਤੇ ਭੱਜ ਜਾਣਾ ਸੀ। ਜੋ ਇਕ ਝੁੰਡ ਤੋਂ ਥੋੜ੍ਹਾ ਕੁ ਅੱਗੇ ਹੋ ਕੇ ਬੈਠਾ ਸੀ, ਮੈਂ ਉਹਦੇ ਵੱਲ ਇਸ਼ਾਰਾ ਕਰ ਕੇ ਕਿਹਾ, "ਉਹ ਨਰ ਹੈ। ਗੋਲੀ ਮਾਰੋ।'

"ਤੂੰ ਕਿਸ ਤਰ੍ਹਾਂ ਜਾਣਦਾ ਏਂ? ਇਹ ਮਾਦਾ ਕਿਉਂ ਨਹੀਂ ਹੋ ਸਕਦੀ? ਉਸ ਨੇ ਦਲੀਲ ਪਰਤਾਈ।'

"ਓਏ ਰੱਬਾ! ਇਹਨੂੰ ਕਿੱਦਾਂ ਸਮਝਾਇਆ ਜਾਵੇ! ਜਿਵੇਂ ਅਸਾਂ ਸਾਨ੍ਹ ਦਾ ਹਾੜਾ ਕੱਢਣਾ ਹੋਵੇ, "ਓਏ ਵੱਡੇ ਭਾਈ ਸਾਨ੍ਹ ਜੀ! ਕਿਰਪਾ ਕਰਕੇ ਜ਼ਰਾ ਕੁ ਖੜਾ ਹੋਈਂ, ਤੇ ਆਪਣੀ ਪਿਛਲੀ ਲੱਤ ਚੁੱਕੀਂ। ਇਹ ਬੀਬੀ ਤੈਨੂੰ ਗੋਲੀ ਮਾਰਨਾ ਚਾਹੁੰਦੀ ਹੈ ਤੇ ਇਹ ਓਨੀਂ ਦੇਰ ਤੱਕ ਨਹੀਂ ਮਾਰੇਗੀ ਜਿੰਨੀ ਦੇਰ ਤੱਕ ਇਹ ਤੇਰੇ ਲਿੰਗ ਬਾਰੇ ਜਾਣ ਨਾ ਜਾਵੇ। ਕਿਉਂਕਿ ਇਹ ਮੇਰੀ ਪ੍ਰਾਹੁਣੀ ਹੈ ਜਿਹਨੂੰ ਮੈਂ ਸ਼ਿਕਾਰ ਲਈ ਲਿਆਇਆ ਹਾਂ। ਕਿਰਪਾ ਕਰਕੇ ਇਹ ਅਹਿਸਾਨ ਕਰ ਦਿਓ।" ਕੀ ਉਹ ਮੇਰਾ ਪਾਲਤੂ ਕੁੱਤੇ ਵਾਂਗਰਾਂ ਕਹਿਣਾ ਮੰਨ ਲਵੇਗਾ? ਹੁਣ ਤੱਕ ਜਾਨਵਰਾਂ ਨੇ ਖ਼ਤਰੇ ਦਾ ਅੰਦਾਜ਼ਾ ਲਾਉਣਾ ਸ਼ੁਰੂ ਕਰ ਦਿੱਤਾ ਸੀ ਅਤੇ ਉਹ ਇੱਧਰ ਉੱਧਰ ਕੰਨ ਚੁੱਕੀ ਝਾਕ ਰਹੇ ਸਨ। ਜਿਸ ਨੂੰ ਮੈਂ ਮਾਰਨ ਲਈ ਇਸ਼ਾਰਾ ਕੀਤਾ ਸੀ ਉਹ ਭੱਜਣ ਲਈ ਤਿਆਰ ਖੜ੍ਹਾ ਸੀ। ਬਿਨਾਂ ਕੋਈ ਪਲ ਗਵਾਏ ਮੈਂ ਘੋੜਾ ਦੱਬ ਦਿੱਤਾ। ਬੰਦੂਕ ਨੇ

ਵੱਡਾ ਧਮਾਕਾ ਕੀਤਾ। ਸਾਨ੍ਹ ਦੇ ਮੱਥੇ 'ਤੇ ਗੋਲੀ ਵੱਜੀ ਅਤੇ ਲਹੂ ਫੁਹਾਰੇ ਵਾਂਗ ਫੁੱਟ ਨਿਕਲਿਆ। ਹੋਰ ਜਾਨਵਰ ਅੜਿੰਗਦੇ ਹੋਏ ਜਾਨ ਬਚਾਉਣ ਖ਼ਾਤਰ ਜੰਗਲ ਵਲ ਨੱਸੇ। ਜ਼ਖ਼ਮੀ ਸਾਨ੍ਹ ਮੁਸ਼ਕਿਲ ਨਾਲ ਉੱਠਿਆ, ਕੁਝ ਕੁ ਗਜ਼ ਲੜਖੜਾਇਆ ਤੇ ਭੁੰਜੇ ਡਿੱਗ ਪਿਆ। ਉਹ ਤੇਜ਼ੀ ਨਾਲ ਲੱਤਾਂ ਮਾਰ ਰਿਹਾ ਸੀ, ਜਿਵੇਂ ਕਿ ਮੌਤ ਨਾਲ ਲੜ ਰਿਹਾ ਹੋਵੇ।

ਮਾਣ ਨਾਲ ਆਕੜਿਆ ਮੈਂ ਰੋਜ਼ਲਿਨ ਵੱਲ ਪ੍ਰਸੰਸਾ ਖ਼ਾਤਿਰ ਮੁੜਿਆ। ਪਰੰਤੂ ਉਹ ਗੁੱਸੇ ਨਾਲ ਭਰੀ ਪੀਤੀ ਮੇਰੇ ਉੱਪਰ ਚਿੱਲਾਈ, "ਤੂੰ ਬੇਵਕੂਫ਼, ਅਹਿਮਕ ਏਂ।"

ਸੈਂਕੜੇ ਸ਼ਿਕਾਰੀਆਂ ਵਲੋਂ 'ਤੋਪਬੇੜੀ' ਵਜੋਂ, ਜਿਸ ਸ਼ਿਕਾਰੀ ਦਾ ਨਾਮਕਰਣ ਹੋਇਆ ਹੋਵੇ, ਉਹ ਇੱਜ਼ਤਦਾਰ ਸ਼ਿਕਾਰੀ ਇਕ ਵਾਧੂ ਜਿਹੀ ਕੁੜੀ ਤੋਂ ਝਾੜ ਝੰਬ ਖਾ ਕੇ ਇਥੇ ਖੜਾ ਸੀ। ਮੈਂ ਗੁੱਸੇ ਨਾਲ ਪਾਗ਼ਲ ਹੋ ਗਿਆ, ਪਰ ਮੈਂ ਉਹਦੇ ਔਰਤ ਤੇ ਪ੍ਰਾਹੁਣੀ ਹੋਣ ਕਾਰਣ ਆਪਣੇ ਆਪ ਨੂੰ ਠੰਡਾ ਹੀ ਰੱਖਿਆ। ਜ਼ਖ਼ਮੀ ਸਾਨ੍ਹ ਵਾਦੀ ਵਿਚ ਪਿਆ ਹੋਇਆ ਸੀ। ਉਸ ਨੇ ਆਖ਼ਰੀ ਵਾਰ ਬੁਰੀ ਤਰ੍ਹਾਂ ਅੜਿੰਗਿਆ ਤੇ ਡਿੱਗ ਕੇ ਅਹਿੱਲ ਹੋ ਗਿਆ। ਅਸੀਂ ਜਾਣਦੇ ਸਾਂ ਕਿ ਉਹ ਮਰ ਗਿਆ ਹੈ। ਡ੍ਰਮਿੰਗਾ ਦੀਆਂ ਨਜ਼ਰਾਂ ਮੇਰੇ ਤੇ ਰੋਜ਼ਲਿਨ ਵਿਚਾਲੇ ਤਣਾਉ ਤੋਂ ਬੇਖ਼ਬਰ ਮਰ ਰਹੇ ਜਾਨਵਰ 'ਤੇ ਗੱਡੀਆਂ ਹੋਈਆਂ ਸਨ।

"ਹਾਏ, ਮੈਨੂੰ ਕਦੇ ਵੀ ਅਜਿਹੀ ਆਸ ਨਹੀਂ ਸੀ ਕਿ ਤੂੰ ਏਨਾ ਕਮੀਨਾ ਹੋਵੇਂਗਾ।" ਰੋਜ਼ਲਿਨ ਮੇਰੇ 'ਤੇ ਗੁੱਸੇ ਨਾਲ ਘੁਰਕੀ। "ਤੂੰ ਜਾਨਵਰ ਦੇ ਨਰ ਜਾਂ ਮਾਦਾ ਹੋਣ ਤੋਂ ਜਾਣੇ ਬਿਨਾਂ ਹੀ ਗੋਲੀ ਮਾਰ ਦਿੱਤੀ। ਇਹ ਇੱਕ ਨਾ ਮੁਆਫ਼ ਕਰਨਯੋਗ ਅਪਰਾਧ ਹੈ। ਜੇ ਕਰ ਜਾਨਵਰ ਮਾਦਾ ਨਿਕਲੀ, ਤਾਂ ਮੇਰੇ ਪਿਤਾ ਨੂੰ ਦੰਡ ਦੇਣਾ ਪਵੇਗਾ ਜੋ ਕਿ ਇਕ ਬਦਨਾਮੀ ਵਾਲੀ ਗੱਲ ਹੋਵੇਗੀ। ਜੇ ਕਰ ਮੈਂ ਜਾਣਦੀ ਹੁੰਦੀ ਕਿ ਤੂੰ ਏਨਾ ਕਮੀਨਾ ਬੰਦਾ ਏ, ਤਾਂ ਮੈਂ ਕਦੇ ਵੀ ਤੇਰੇ ਲਾਗੇ ਨਾ ਆਉਂਦੀ।" ਆਪਣੀ ਗੱਲ ਕਹਿਣ ਤੋਂ ਬਾਅਦ ਕੱਸੇ ਹੋਏ ਚਿਹਰੇ ਨਾਲ ਉਹ ਪੱਥਰ ਉੱਤੇ ਝੁੱਕ ਕੇ ਕਾਹਲੀ ਨਾਲ ਬੈਠ ਗਈ।

ਉਹ ਮੇਰੀ ਸ਼ਿਕਾਰੀ ਪ੍ਰਬੀਨਤਾ ਨੂੰ ਚੁਣੌਤੀ ਦੇ ਰਹੀ ਸੀ। ਮੈਨੂੰ ਉਸ ਨੂੰ ਸਹੀ ਜਵਾਬ ਦੇਣਾ ਪੈਣਾ ਸੀ, ਨਹੀਂ ਤਾਂ ਮੇਰਾ ਸ਼ਿਕਾਰ ਦੇ ਅਨੁਭਵ ਅਤੇ ਪ੍ਰਾਪਤੀਆਂ ਦਾ ਕੋਈ ਮੁੱਲ ਨਹੀਂ ਸੀ। ਮੈਂ ਠੰਡੇ ਤਰੀਕੇ ਨਾਲ ਜਵਾਬ ਦਿੱਤਾ, "ਦੇਖੋ, ਇਹ ਨਰ ਹੈ ਅਤੇ ਜੋ ਮੈਂ ਕੀਤਾ, ਉਹ ਸਹੀ ਸੀ" ਮਰਿਆ ਹੋਇਆ ਜਾਨਵਰ ਜੋ ਸਾਥੋਂ ਤਿੰਨ ਸੌ ਗਜ਼ 'ਤੇ ਪਿਆ ਸੀ। ਉਹ ਨਰ ਸੀ ਜਾਂ ਨਹੀਂ ਇਹ ਜਾਣਨਾ ਕੋਈ ਕਠਿਨ ਨਹੀਂ ਸੀ। ਬਿਨਾਂ ਪਤਾ ਚਲੇ ਤੂੰ ਕੀ ਬੋਲੀ ਜਾਨੀਂ ਏ? ਤੂੰ ਤਾਂ ਬਿਲਕੁਲ ਪਾਗ਼ਲ ਔਰਤਾਂ ਵਾਂਗ ਕਰ ਰਹੀ ਏਂ।

ਉਸ ਨੇ ਪਰਤਵਾਂ ਜਵਾਬ ਦਿੱਤਾ, "ਤੂੰ ਕਿਵੇਂ ਨਤੀਜਾ ਕੱਢਿਆ ਕਿ ਇਹ ਨਰ ਹੈ? ਅਸਲ ਵਿਚ ਇਹ ਮਾਦਾ ਹੈ। ਮੈਂ ਇਹਦਾ ਹਵਾਨਾ ਦੇਖਿਆ ਸੀ, ਜਦੋਂ ਉਸ ਮੇਰੇ ਵੱਲ ਪਿੱਠ ਕੀਤੀ ਸੀ।"

ਮੇਰਾ ਪਾਰਾ ਚੜ੍ਹ ਰਿਹਾ ਸੀ, "ਤੂੰ ਜੋ ਦੇਖਿਆ," ਮੈਂ ਪਰਖ ਕੇ ਦਲੀਲ ਦਿੱਤੀ, "ਉਹ ਹਵਾਨਾ ਨਹੀਂ, ਸਗੋਂ ਉਹਦੇ ਅੰਡਕੋਸ਼ ਸਨ।"

"ਨਹੀਂ, ਇਹ ਹਵਾਨਾ ਸੀ," ਉਸ ਨੇ ਦ੍ਰਿੜ੍ਹਤਾ ਨਾਲ ਕਿਹਾ।

ਮੈਂ ਇਸ਼ਾਰਾ ਕਰਦਿਆਂ ਕਿਹਾ, "ਆਖ਼ਿਰਕਾਰ ਤੂੰ ਔਰਤ ਏਂ ਅਤੇ ਤੇਰਾ ਅਕਲਮੰਦ ਹੋਣਾ ਜ਼ਰੂਰੀ ਹੈ। ਤੇਰੇ ਵਿਵਹਾਰ ਨੇ ਇਹ ਪੱਕਿਆਂ ਕਰ ਦਿੱਤਾ ਏ, ਤੂੰ ਜਿਵੇਂ ਜੰਮੀਂ ਏ, ਉਸ ਤੋਂ ਕਦੀ ਬਦਲ ਨਹੀਂ ਸਕਦੀ। ਤੇਰੇ ਸਭ ਕੁਝ ਕਹਿਣ ਦੇ ਬਾਵਜੂਦ ਵੀ ਜੋ ਮੈਂ ਮਾਰਿਆ ਉਹ ਸਾਨ੍ਹ ਹੀ ਐ।"

ਏਨੀਂ ਆਸਾਨੀ ਨਾਲ ਠੰਡਿਆਂ ਨਾ ਹੋਣ ਵਾਲੀ ਰੋਜ਼ਲਿਨ ਨੇ ਫ਼ਿਰ ਕਿਹਾ, "ਜੇਕਰ ਤੂੰ ਕਹਿੰਦਾ ਏਂ ਕਿ ਇਹ ਨਰ ਹੈ", ਉਸ ਕਿਹਾ, "ਤੂੰ ਜੋ ਕੁਝ ਵੀ ਕਹੇਂਗਾ ਮੈਂ ਉਸ ਲਈ ਤਿਆਰ ਹਾਂ। ਮੈਂ ਤੈਨੂੰ ਮੁਆਫ਼ ਹੀ ਨਹੀਂ ਕਰ ਦੇਵਾਂਗੀ, ਪਰ ਅਗਾਂਹ ਤੋਂ ਤੇਰੀ ਦਾਸੀ ਬਣ ਕੇ ਵੀ ਰਹਾਂਗੀ।"

ਕੀ ਇਹ ਸੱਚ ਸੀ? ਕੀ ਤੂੰ ਪੱਕੀ ਏਂ, ਜੋ ਮੈਂ ਤੈਨੂੰ ਕਹਾਂਗਾ ਤੂੰ ਕਰੇਂਗੀ? ਕੀ ਤੂੰ ਮੇਰੀ ਹਕੀਕਤ ਵਿਚ ਦਾਸੀ ਹੋਵੇਂਗੀ? ਮੈਂ ਉਸ ਨੂੰ ਗੁੱਸੇ ਵਿਚ ਪੁੱਛਿਆ।

ਉਹ ਮੇਰੇ ਵੱਲ ਸ਼ੱਕੀ ਨਿਗਾਹ ਨਾਲ ਹੈਰਾਨ ਤੱਕ ਰਹੀ ਸੀ। ਜਿੱਦਾਂ ਮੈਂ ਉਹਦੇ ਗ਼ਲਤ ਸਾਬਿਤ ਹੋਣ 'ਤੇ ਉਹਦੀ ਹਾਲਤ ਦਾ ਨਾਜਾਇਜ਼ ਫ਼ਾਇਦਾ ਉਠਾਵਾਂਗਾ। ਅਜਿਹਾ ਕੁਝ ਨਾ ਹੋਣ 'ਤੇ ਉਹਨੇ ਬੜੀ ਮਾਸੂਮੀਅਤ ਨਾਲ ਟਿੱਪਣੀ ਕੀਤੀ, "ਮੈਂ ਅੰਗਰੇਜ਼ ਔਰਤ ਹਾਂ। ਮੈਂ ਸਲੀਬ ਦੀ ਸੌਹ ਖਾ ਕੇ ਕਹਿੰਦੀ ਹਾਂ ਕਿ ਮੈਂ ਸ਼ਰਤ 'ਤੇ ਕਾਇਮ ਰਹਾਂਗੀ।"

ਮੈਂ ਵੀ ਉਸੇ ਅੰਦਾਜ਼ ਵਿਚ ਜਵਾਬ ਦਿੱਤਾ, "ਜੇ ਕਰ ਉਹ ਜਾਨਵਰ ਮਾਦਾ ਨਿਕਲਿਆ, ਮੈਂ ਤੁਹਾਡੀ ਸ਼ਿਕਾਰੀ ਜੱਥੇਬੰਦੀ ਦਾ ਮੈਂਬਰ ਬਣ ਜਾਵਾਂਗਾ ਅਤੇ ਮਿੱਥਿਆ ਜੁਰਮਾਨਾ ਭਰਾਂਗਾ। ਡਾ. ਕੇ.ਐਮ. ਰਾਏ ਜੋ ਲੰਡਨ ਵਿਖੇ ਅੱਜਕੱਲ੍ਹ ਆਪਣੀ ਐਫ.ਆਰ.ਸੀ.ਐਸ. ਦੀ ਡਿੱਗਰੀ ਕਰ ਰਹੇ ਹਨ, ਮੈਂ ਉਹਨਾਂ ਨੂੰ ਲਿਖਾਂਗਾ ਕਿ ਤੁਹਾਡੇ ਪਿਤਾ 'ਤੇ ਕਿਸੇ ਅਪਰਾਧ ਦਾ ਕੋਈ ਦੋਸ਼ ਨਾ ਲੱਗਣ ਦੇਣ। ਨਾਲੇ ਜੇ ਕਰ ਮੈਂ ਗ਼ਲਤ ਜਾਨਵਰ ਮਾਰ ਸੁੱਟਿਆ ਹੈ, ਤਾਂ ਇਹ ਮੇਰਾ ਆਖ਼ਰੀ ਸ਼ਿਕਾਰ ਹੋਵੇਗਾ। ਮੈਂ ਸਹੁੰ ਖਾਂਦਾ ਹਾਂ ਕਿ ਮੈਂ ਮੁੜ ਕੋਈ ਬੰਦੂਕ ਨਹੀਂ ਚੁੱਕਾਂਗਾ।"

ਤਦ ਮੈਂ ਡੁਮਿੰਗਾ ਵੱਲ ਮੁੜਦਿਆ ਉਸ 'ਤੇ ਵਰ੍ਹਿਆ "ਹੇਠਾਂ ਜਾਹ ਤੇ ਜਾਨਵਰ ਦੇ ਟੱਟੇ ਕੱਟ ਕੇ ਇਥੇ ਲੈ ਆ। ਜੇ ਕਰ ਜਾਨਵਰ ਮਾਦਾ ਹੋਈ, ਜਿਵੇਂ ਕਿ ਇਹ ਔਰਤ ਕਹਿ ਰਹੀ ਹੈ, ਤਾਂ ਹਵਾਨਾ ਹੀ ਵੱਢ ਲਿਆਵੀਂ।"

ਵਾਦੀ ਵਿਚ ਹੇਠਾਂ ਉੱਤਰਨਾ ਤੇ ਉਸ ਥਾਂ ਪਹੁੰਚਣਾ, ਜਿੱਥੇ ਜਾਨਵਰ ਪਿਆ ਸੀ ਕੋਈ ਸੌਖਾ ਕੰਮ ਨਹੀਂ ਸੀ। ਇਸ ਕੰਮ ਲਈ ਕੋਈ ਅੱਧਾ ਕੁ ਘੰਟਾ ਲੱਗ ਜਾਣਾ ਸੀ। ਸਾਡੀ ਗਰਮਾਗਰਮ ਬਹਿਸ ਤੋਂ ਪੂਰੀ ਤਰ੍ਹਾਂ ਮੱਤ ਮਾਰੀ ਹੋਈ ਡੁਮਿੰਗਾ ਨੇ ਮੇਰਾ ਸ਼ਿਕਾਰ ਵਾਲਾ ਖੰਜਰ ਲੈ ਕੇ ਮੋਢੇ 'ਤੇ ਬੰਦੂਕ ਪਾਈ ਤੇ ਚਲਾ ਗਿਆ। ਮੈਂ ਸਿਗਰਟ ਬਾਲ ਕੇ ਲਗਾਤਾਰ ਧੂੰਏਂ ਦੇ ਉੱਡਦੇ ਛੱਲਿਆਂ ਵੱਲ ਤੱਕਦਾ, ਸਿਗਰਟ ਫੂਕਣ ਲੱਗਾ। ਰੋਜ਼ਲਿਨ ਹਾਲੇ ਵੀ ਗੁੱਸੇ ਵਿਚ ਭਾਰੇ ਸਾਹ ਲੈਂਦੀ ਬੈਠੀ ਹੋਈ ਆਸਮਾਨ ਵੱਲ ਘੂਰ ਰਹੀ ਸੀ, ਜਿਵੇਂ ਕੋਈ ਲਾਗਲਾ ਰਿਸ਼ਤੇਦਾਰ ਮਰ ਗਿਆ ਹੋਵੇ। ਮੈਂ ਸੋਚਿਆ ਕਿ ਉਹਨੇ ਵਰ੍ਹਿਆਂ ਦੀ ਦੋਸਤੀ ਨੂੰ ਅਲਵਿਦਾ ਕਹਿ ਦਿੱਤੀ ਹੈ। ਮੈਂ ਜਾਣਦਾ ਸਾਂ ਕਿ ਜੇ ਮੈਂ ਜਿੱਤ ਗਿਆ ਤੇ ਕੋਈ ਗ਼ੈਰ-ਮੁਨਾਸਿਬ ਮੰਗ, ਮੰਗ ਬੈਠਾ, ਤਾਂ ਉਹ ਰੋਸ ਵਜੋਂ ਪੂਰਿਆਂ ਤਾਂ ਕਰ ਦੇਵੇਗੀ, ਪਰ ਮਨੋਂ ਨਹੀਂ ਕਰੇਗੀ। ਜੇ ਮੈਂ ਹਾਰ ਜਾਂਦਾ ਹਾਂ, ਤਾਂ ਮੈਂ ਸਦਾ ਲਈ ਇਸ ਪਰਿਵਾਰ 'ਤੋਂ ਮਿੱਤਰਤਾ ਤੋੜ ਬੈਠਾਂਗਾ। ਸੰਭਵ ਸੀ ਕਿ ਅਜਿਹੇ ਵਿਚਾਰ ਉਸ ਦੇ ਮਨ ਵਿਚ ਵੀ ਚਲ ਰਹੇ ਹੋਣ ਅਤੇ ਰੋਜ਼ਲਿਨ ਉਹਨਾਂ ਵਿਚ ਡੂੰਘੀ ਲੱਥੀ ਹੋਈ ਸੋਚ ਰਹੀ ਸੀ। ਮੈਂ ਇਕ ਤੋਂ ਬਾਅਦ ਦੂਜੀ ਸਿਗਰਟ ਫੂਕ ਰਿਹਾ ਸਾਂ। ਸਮਾਂ ਘੋਗੇ ਦੀ ਚਾਲ ਚੱਲ ਰਿਹਾ ਸੀ। ਅਸੀਂ ਡੁਮਿੰਗਾ ਨੂੰ ਉਡੀਕਦੇ ਦੋ ਅਜਨਬੀਆਂ ਵਾਂਗੂੰ ਬੈਠੇ ਸਾਂ।

ਕੁਝ ਦੇਰ ਬਾਅਦ ਰੋਜ਼ਲਿਨ ਆਪਣੀਆਂ ਥੱਕੀਆ ਲੱਤਾਂ ਚੌੜੀਆ ਕਰ ਕੇ ਖੜੀ ਹੋਈ ਅੱਖਾਂ 'ਤੇ ਹੱਥ ਰੱਖੀ ਦੂਰ ਦੇਖ ਰਹੀ ਸੀ। ਤਦ ਹੋਰ ਪੱਕਿਆਂ ਹੋਣ ਖ਼ਾਤਿਰ ਆਪਣੀ ਦੂਰਬੀਨ ਕੱਢ ਕੇ ਉਸੇ ਦਿਸ਼ਾ ਵਲ ਘੂਰਨ ਲੱਗੀ। ਛੇਤੀ ਹੀ ਮੇਰੇ ਵੱਲ ਦੌੜੀ ਆਈ, ਜਿਵੇਂ ਪਿੱਛੇ ਕੋਈ ਭੂਤ ਲੱਗਿਆ ਹੋਵੇ। ਉਸ ਨੇ ਮੈਨੂੰ ਘੁੱਟ ਕੇ ਜੱਫ਼ੀ ਪਾਈ ਤੇ ਮਿੰਨਤਾਂ ਕਰਨ ਲੱਗੀ, ''ਹਾਏ ਮੈਨੂੰ ਮੁਆਫ਼ ਕਰ ਦੇ। ਮੈਂ ਗ਼ਲਤ ਸਾਂ। ਤੂੰ ਜਿੱਤਿਆ ਤੇ ਮੈਂ ਹਾਰੀ। ਅੱਜ ਤੋਂ ਮੈਂ ਤੇਰੀ ਗ਼ੁਲਾਮ।"

ਉਹਦੇ ਸ਼ਬਦਾਂ ਤੋਂ ਕੁਝ ਝੇਂਪਿਆ ਜਿਹਾ ਮੈਂ ਡੁਮਿੰਗਾ ਨੂੰ ਦੇਖਣ ਲਈ ਮੁੜਿਆ, ਜੋ ਸਾਡੇ ਵਲ ਦੋ ਵੱਡੇ ਨਾਰੀਅਲਾਂ ਵਰਗੇ ਅੰਡਕੋਸ਼ਾਂ ਨਾਲ ਝੋਲਾ ਭਰੀ ਤੁਰਿਆ ਆ ਰਿਹਾ ਸੀ। ਮੈਂ ਡੂੰਘਾ ਸਾਹ ਲਿਆ ਤੇ ਸਿਗਰਟ ਬਾਲ ਕੇ ਰੋਜ਼ਲਿਨ ਵੱਲ ਮਾਣ ਨਾਲ ਤੱਕਣ ਲੱਗਾ ਕਿ ਉਹ ਯਕੀਨਨ ਗ਼ਲਤ ਹੈ। ਮੈਂ ਉਸ ਨੂੰ ਡਰੀ ਹੋਈ ਨੂੰ ਕਿਆਸ ਸਕਦਾ ਸਾਂ, ਜੇ ਕਰ ਉਸ ਕੋਲੋਂ ਮੈਂ ਆਪਣੀ ਸ਼ਰਤ ਵਿਚ ਜਿੱਤਿਆ ਹਿੱਸਾ ਮੰਗ ਲਵਾਂ। ਮੈਂ ਆਪਣੇ ਮਨ ਵਿਚ ਹੀ ਸੋਚਣ ਲੱਗਾ, 'ਜੇਕਰ ਮੇਰੀ ਆਪਣੀ ਭੈਣ ਆਪਣੀ ਕੁੜਿੱਕੀ ਵਿਚ ਫਸੀ ਹੁੰਦੀ। ਇਹ ਸੋਚਦਿਆਂ ਹੀ ਮੇਰੇ ਗਲੇ 'ਚ ਕੁਝ ਫਸ ਗਿਆ। ਮੈਂ ਹਮਦਰਦੀ ਭਾਵ ਨਾਲ ਉਸ ਵੱਲ ਤੱਕਿਆ। ਜਿੰਦਾਂ ਆਪਣੀ ਕਿਸਮਤ ਤੋਂ ਹਾਰ ਚੁੱਕੀ ਰੋਜ਼ਲਿਨ ਨੇ ਮੈਨੂੰ ਪੁੱਛਿਆ ਹੋਵੇ, ''ਕਿਉਂ, ਝਿਜਕ ਰਿਹਾ ਏਂ। ਮੈਂ ਹਾਰ ਗਈ ਹਾਂ ਤੇ ਮੈਂ ਆਪਣੇ ਬਚਨਾਂ ਦੀ ਪੱਕੀ ਹਾਂ। ਮੈਂ ਅੰਗਰੇਜ਼ ਔਰਤ ਹਾਂ,

ਜੋ ਆਪਣੇ ਵਾਅਦੇ ਤੋਂ ਪਿਛਾਂਹ ਨਹੀਂ ਹੱਟਦੀ। ਹੁਕਮ ਦੀ ਮੈਂ ਪਾਲਣਾ ਕਰਾਂਗੀ।"

"ਹਾਂ, ਮੈਂ ਜਿੱਤਿਆ ਹਾਂ ਅਤੇ ਮੈਂ ਝਿਜਕਣ ਵਾਲਾ ਹਿੰਦੂ ਹਾਂ, ਜੋ ਆਪਣੀ ਜਿੱਤ ਦਾ ਇਨਾਮ ਵੀ ਨਹੀਂ ਸਵੀਕਾਰ ਕਰਦਾ।" ਮੈਂ ਉਸੇ ਯਕੀਨ ਨਾਲ ਜਵਾਬ ਦਿੱਤਾ। "ਅੱਖ ਲਈ ਅੱਖ ਤੇ ਦੰਦ ਲਈ ਦੰਦ। ਜੇ ਮੈਂ ਝਿਜਕ ਜਾਵਾਂਗਾ, ਤਾਂ ਮੈਂ ਆਪਣਾ ਦੇਸ਼ ਤੇਰੇ ਦੇਸ਼ ਤੋਂ ਆਜ਼ਾਦ ਕਰਾਉਣ ਲਈ ਲੜਾਂਗਾ ਕਿਵੇਂ? ਮੈਂ ਜ਼ਰੂਰ ਆਪਣੀ ਜਿੱਤ ਦਾ ਇਨਾਮ ਲਵਾਂਗਾ।"

ਡੁਮਿੰਗਾ ਤੇ ਰੋਜ਼ਲਿਨ ਦੋਹਾਂ ਵੱਲ ਤੱਕਦਿਆਂ ਮੈਂ ਕਿਹਾ, "ਡੁਮਿੰਗਾ ਤੂੰ ਗਵਾਹ ਏਂ। ਮੈਂ ਚਾਹੁੰਦਾ ਹਾਂ ਕਿ ਜੋ ਅੰਡਕੋਸ਼ ਤੂੰ ਲਿਆਇਆ ਏ, ਇਹ ਔਰਤ ਸਾਰਾ ਰਾਹ ਚੁੱਕ ਕੇ ਬੰਗਲੇ ਤੱਕ ਲੈ ਕੇ ਚੱਲੇ। ਅੱਗੋਂ ਇਹ 'ਕੱਲੀ ਇਨ੍ਹਾਂ ਨੂੰ ਬਣਾ ਕੇ ਖਾਵੇ, ਭਾਵੇਂ ਕਿ ਇਹ ਦੋ ਤਿੰਨ ਦਿਨਾਂ ਤੱਕ ਚੱਲਦੇ ਰਹਿਣ। ਇਹ ਸਜ਼ਾ ਸਿਰਫ ਇਸ ਦੇ ਸਿੱਧੜ ਸੁਭਾਅ ਕਰਕੇ ਦਿੱਤੀ ਜਾਂਦੀ ਹੈ।

ਭਾਰ ਮੁੱਕਤ ਦਿਖਾਈ ਦਿੰਦੀ ਰੋਜ਼ਲਿਨ ਖ਼ੁਸ਼ੀ ਨਾਲ ਉੱਛਲੀ ਤੇ ਮੈਨੂੰ ਆਪਣਾ ਭਰਾ ਕਹਿ ਕੇ ਜੱਫ਼ੀ ਪਾ ਕੇ ਚੁੰਮਣ ਲੱਗੀ, ਕਿਉਂਕਿ ਮੈਂ ਉਹਦੀ ਜ਼ਿੰਦਗੀ ਤੇ ਸਵੈਮਾਨ ਦੋਵੇਂ ਬਖ਼ਸ਼ ਚੁੱਕਾ ਸਾਂ। ਕਿੰਨਾ ਅਮੁੱਲ ਤੋਹਫ਼ਾ ਮੈਨੂੰ ਮਿਲਿਆ ਹੈ, ਜੋ ਮੈਂ ਸਾਰੀ ਉਮਰ ਨਹੀਂ ਭੁਲਾ ਸਕਦੀ।

ਕੈਂਟਾਂ ਨੇ ਸਾਨੂੰ ਆਉਂਦਿਆਂ ਦੇਖ ਲਿਆ। ਉਨ੍ਹਾਂ ਦੀ ਕੁੜੀ ਬੰਦੂਕ ਤੋਂ ਇਲਾਵਾ ਅੱਠ ਪੌਂਡ ਦਾ ਭਾਰ ਚੁੱਕੀ ਤੁਰੀ ਆ ਰਹੀ ਸੀ। ਉਹਦੇ ਪਿੱਛੇ ਪਿੱਛੇ ਮੈਂ ਜੈਤੂ ਵਾਂਗ ਮੋਢੇ 'ਤੇ ਬੰਦੂਕ ਲਟਕਾਈ ਤੁਰਿਆ ਆ ਰਿਹਾ ਸੀ। ਉਹਨਾਂ ਨੇ ਸਾਡੇ ਵੱਲ ਸਵਾਲੀਆ ਨਜ਼ਰਾਂ ਨਾਲ ਤੱਕਿਆ। ਔਰਤ ਕਿਉਂ ਐਨਾ ਭਾਰ ਚੁੱਕੀ ਚੱਲ ਰਹੀ ਏ, ਜਦ ਕਿ ਬੰਦੇ ਨਾਲ ਨਾਲ ਖ਼ਾਲੀ ਤੁਰੇ ਆ ਰਹੇ ਨੇ। ਥੱਕੀ ਜਵਾਨ ਕੁੜੀ ਅੰਡਕੋਸ਼ਾਂ ਦਾ ਬੋਰਾ ਪਰ੍ਹਾਂ ਰੱਖ ਕੇ ਆਪਣੀ ਬੰਦੂਕ, ਦੂਰਬੀਨ ਤੇ ਕਾਰਤੂਸਾਂ ਦੀ ਪੇਟੀ ਰੱਖ ਕੇ ਡੂੰਘਾ ਸਾਹ ਲੈਂਦਿਆਂ ਵਿਆਖਿਆ ਕਰਨ ਲੱਗੀ, "ਪਾਪਾ, ਮੈਂ ਰਾਏ ਨਾਲ ਇਕ ਸ਼ਰਤ ਲਾਈ ਸੀ, ਪਰ ਹਾਰ ਗਈ। ਦੰਡ ਵਜੋਂ ਮੈਨੂੰ ਇਹ ਭਾਰ ਚੁੱਕਣਾ ਪੈ ਗਿਆ ਸੀ। ਇਹ ਇਨ੍ਹਾਂ ਦੀ ਗ਼ਲਤੀ ਨਹੀਂ, ਸਗੋਂ ਮੇਰੇ ਗਰਮ ਸੁਭਾਅ ਦਾ ਨਤੀਜਾ ਐ।" ਤਦ ਉਹਨੇ ਸਾਰੀ ਕਹਾਣੀ ਆਪਣੇ ਮਾਪਿਆਂ ਨੂੰ ਸੁਣਾਈ।

ਭੈਤਰੇ ਕੈਂਟ ਨੇ ਸਾਡੀ ਪ੍ਰਾਪਤੀ 'ਤੇ ਪ੍ਰਸੰਨਤਾ ਨਾਲ ਝਾਤ ਮਾਰੀ। ਉਹਨਾਂ ਡੁਮਿੰਗਾ ਨੂੰ ਕਿਹਾ ਕਿ ਕੁਝ ਨੌਕਰ ਉੱਥੇ ਆਪਣੇ ਨਾਲ ਲੈ ਜਾ, ਜਿਥੇ ਸਾਨ੍ਹ ਮਰਿਆ ਪਿਆ ਹੈ। ਸਾਨ੍ਹ ਦੀਆਂ ਪਿਛਲੀਆਂ ਲੱਤਾਂ ਨਾਲ ਲੈ ਆਈ ਤੇ ਬਾਕੀ ਸਾਰਾ ਮਾਸ ਉਹਨਾਂ ਵਿਚ ਹੀ ਵੰਡ ਦੇਵੀਂ। ਜੇ ਕਰ ਮੀਟ ਖਮੀਰੀ ਸ਼ਰਾਬ ਵਿਚ ਰੱਖਿਆ ਜਾਵੇ, ਤਾਂ ਇਹ ਦੋ ਤਿੰਨ ਮਹੀਨਿਆਂ ਤੱਕ ਚੱਲ ਸਕਦਾ ਹੈ। ਮੇਰੇ ਵੱਲ ਮੁੜਦਿਆਂ ਸ੍ਰੀਮਾਨ ਕੈਂਟ ਨੇ ਮੈਨੂੰ ਪੁੱਛਿਆ ਕਿ ਮੈਂ ਸਾਨ੍ਹ ਦੇ ਨਰ ਜਾਂ ਮਾਦਾ ਹੋਣ ਬਾਰੇ ਏਨਾ ਪੱਕਾ

ਕਿਵੇਂ ਸਾਂ ਕਿ ਮੈਂ ਸ਼ਰਤ ਤੱਕ ਲਾ ਲਈ।

ਮੈਂ ਵਿਸਥਾਰ ਨਾਲ ਦੇਖਿਆ, "ਜੰਗਲੀ ਜਾਨਵਰਾਂ ਦੇ ਝੁੰਡਾਂ ਵਿਚ ਹਮੇਸ਼ਾ ਇਕ ਨੇਤਾ ਹੁੰਦਾ ਹੈ। ਜਦੋਂ ਉਹ ਆਰਾਮ ਕਰਦੇ ਹਨ, ਤਾਂ ਜਵਾਨ ਜਾਨਵਰ ਕਟਰੂਆਂ ਨੂੰ ਆਪਣੇ ਵਿਚਾਲੇ ਰੱਖ ਕੇ ਆਪ ਚਾਰੇ ਪਾਸੇ ਮੂੰਹ ਕਰੀ ਸੌਂਦੇ ਨੇ, ਤਾਂਕਿ ਆਉਣ ਵਾਲੇ ਖ਼ਤਰੇ ਨੂੰ ਭਾਸ ਸਕਣ। ਆਮ ਤੌਰ 'ਤੇ ਨੇਤਾ ਝੁੰਡ ਤੋਂ ਕੁਝ ਵੁੱਟ ਪਰ੍ਹਾਂ ਹੀ ਉਸ ਦਿਸ਼ਾ ਵੱਲ ਮੂੰਹ ਕਰ ਕੇ ਸੌਂਦਾ ਹੈ, ਜਿਸ ਦਿਸ਼ਾ ਵਲੋਂ ਜ਼ਿਆਦਾ ਖ਼ਤਰੇ ਦੀ ਸੰਭਾਵਨਾ ਹੁੰਦੀ ਹੈ। ਸਾਰੇ ਅਨੁਭਵੀ ਸ਼ਿਕਾਰੀ ਏਸ ਤੋਂ ਜਾਣੂ ਹੁੰਦੇ ਹਨ। ਕਿਉਂਕਿ ਮੂਲ ਰੂਪ ਵਿਚ ਖ਼ਤਰਾ ਬੰਗਲੇ ਵਲੋਂ ਸ਼ਿਕਾਰੀਆਂ ਤੋਂ ਸੀ ਅਤੇ ਸ਼ੇਰ ਦੀ ਗ਼ਰਜ ਵੀ ਪਹਿਲੀ ਰਾਤ ਵਾਲੀ ਦਿਸ਼ਾ ਵਲੋਂ ਆ ਰਹੀ ਸੀ। ਇਸ ਲਈ ਇਹ ਸੁਭਾਵਿਕ ਸੀ ਕਿ ਝੁੰਡ ਦਾ ਨੇਤਾ ਬੰਗਲੇ ਵਾਲੀ ਦਿਸ਼ਾ ਵੱਲ ਹੀ ਮੂੰਹ ਕਰ ਕੇ ਸੌਂਦਾ। ਮੇਰੇ ਇਸ ਜਾਇਜ਼ੇ ਵਿਚ ਕੁਝ ਵੀ ਗ਼ੈਰ ਸੁਭਾਵਿਕ ਨਹੀਂ ਸੀ। ਇਸ ਤੋਂ ਇਲਾਵਾ ਸਾਨ੍ਹ ਦੇ ਮੱਥੇ 'ਤੇ ਚਿੱਟਾ ਧੱਬਾ ਚੌੜਾ ਤੇ ਕਟੋਰੇ ਵਰਗਾ ਹੁੰਦਾ ਹੈ, ਜਦ ਕਿ ਗਾਂ ਜਾਂ ਮੱਝ ਦੇ ਮੱਥੇ ਤੇ ਸਿੱਧੀ ਰੇਖਾ ਵਰਗਾ। ਸਾਨ੍ਹ ਦੀ ਧੌਣ ਦੇ ਵਾਲ ਮੋਟੇ ਤੇ ਗਾੜ੍ਹੇ ਹੁੰਦੇ ਨੇ। ਮਾਦਾ ਸਾਂਭਰਾਂ ਤੇ ਹਿਰਨਾਂ ਦੇ ਸਿਰਾਂ 'ਤੇ ਲੰਮੇ ਟਾਹਣੀਦਾਰ ਸਿੰਗ ਹੁੰਦੇ ਹਨ। ਮੈਨੂੰ ਥਾਂਏਂ ਹੀ ਅਜਿਹੇ ਸਾਰੇ ਗੁਣਾਂ ਨੂੰ ਪਛਾਨਣ ਦਾ ਕਾਫ਼ੀ ਅਨੁਭਵ ਹੈ।"

ਸਾਰੇ ਵਿਖਿਆਨ ਦੇ ਦੌਰਾਨ ਮੈਂ ਦੇਖਿਆ ਕਿ ਰੋਜ਼ਲਿਨ ਮੇਰੇ ਵੱਲ ਮੂੰਹ ਖੋਲ੍ਹੀ ਪੂਰੀ ਪ੍ਰਸੰਸਾ ਭਾਵਨਾ ਨਾਲ ਤੱਕ ਰਹੀ ਸੀ। ਸ੍ਰੀਮਤੀ ਕੈਂਟ ਨੇ ਸਾਡੇ ਮੂਹਰੇ ਬੈਠਿਆਂ ਡਬਲਰੋਟੀ ਤੇ ਮੱਖਣ ਲਾ ਕੇ ਚਾਹ ਤਿਆਰ ਕੀਤੀ। ਮੈਂ ਆਪਣੀ ਸ਼ਰਤ ਦੀਆਂ ਮਦਾਂ ਯਾਦ ਕਰਦਿਆਂ ਕਿਹਾ, "ਮਾਤਾ ਜੀ, ਰੋਜ਼ਲਿਨ ਨੇ ਇਹਨੂੰ ਇਕੱਲਿਆਂ ਹੀ ਖਾਣਾ ਹੈ, ਜੋ ਇਹ ਅੱਜ ਢੋਅ ਕੇ ਲਿਆਈ ਹੈ। ਭਾਵੇਂ ਕਿ ਇਹਨੂੰ ਖ਼ਤਮ ਕਰਨ ਲਈ ਤਿੰਨ ਦਿਨ ਹੀ ਲੱਗ ਜਾਣ। ਇਹ ਸਾਰੀਆਂ ਸ਼ਰਤਾਂ ਇਹਨੇ ਸਵੀਕਾਰ ਕੀਤੀਆਂ ਨੇ।"

ਸ੍ਰੀਮਤੀ ਕੈਂਟ ਨੇ ਮੁਸਕਰਾ ਕੇ ਕਿਹਾ, "ਤੁਸਾਂ ਆਸਾਡੇ ਬੁੱਢਿਆਂ ਨਾਲ ਬੜਾ ਬੁਰਾ ਕੀਤਾ ਹੈ। ਜਾਨਵਰ ਦੇ ਗੁਰਦਿਆਂ, ਕਲੇਜੇ ਤੇ ਦਿਲ ਤੋਂ ਇਲਾਵਾ ਕੋਈ ਵੀ ਅੰਗ ਏਨਾਂ ਸੁਆਦੀ ਨਹੀਂ ਹੁੰਦਾ। ਅਸਾਨੂੰ ਤੇਰੇ ਵੱਲੋਂ ਤੇਰੀ ਭੈਣ 'ਤੇ ਲਾਈ ਹੋਈ ਕੋਈ ਵੀ ਸ਼ਰਤ ਮਨਜ਼ੂਰ ਨਹੀਂ, ਕਿਉਂਕਿ ਇਹ ਸਜ਼ਾ ਤੂੰ ਬਿਨਾਂ ਅਸਾਡੀ ਰਾਏ ਲਿਆਂ ਇਕੱਲਿਆਂ ਹੀ ਸੁਣਾਈ ਹੈ। ਇਸ ਲਈ ਤੇਰੀ ਸਜ਼ਾ ਇਹ ਹੈ ਕਿ ਤੇਰਾ ਦੁਪਹਿਰ ਦਾ ਖਾਣਾ ਉਹੀ ਹੋਵੇਗਾ, ਜਿਹੜਾ ਖਾਣਾ ਤੂੰ ਪਿੱਛਲੀ ਰਾਤ ਖਾਧਾ ਸੀ।"

ਮੇਰੇ ਵੱਲ ਮੋਹ ਭਰੀ ਤੱਕਣੀ ਤੱਕਣ ਬਾਅਦ ਉਹ ਅੰਦਰ ਦੇਖਣ ਚਲੀ ਗਈ ਕਿ ਦੁਪਹਿਰ ਦਾ ਖਾਣਾ ਤਿਆਰ ਹੋ ਗਿਆ ਹੈ।

## 7

# ਸ਼ੇਰ ਤੇ ਜੰਗਲੀ ਸੂਰ ਦਾ ਸ਼ਾਹੀ ਭੇੜ

ਮਾਨੋਰ ਪਰਿਵਾਰ ਅਨੁਭਵੀ ਸ਼ਿਕਾਰੀਆਂ ਨੂੰ ਬੁਲਾਵਾ ਦੇ ਕੇ ਸੱਦਣ ਵਜੋਂ ਤੇ ਸ਼ਿਕਾਰੀ ਦੌਰੇ ਨਿਯੋਜਿਤ ਕਰਨ ਵਜੋਂ ਮਸ਼ਹੂਰ ਸੀ। ਇਕ ਦਿਨ ਡਾ. ਕੇ. ਬੀ. ਸ਼ੈਟੀ ਦੇ ਭਰਾ ਰਾਮ ਲਾਲ ਸ਼ੈਟੀ ਵਲੋਂ ਮੈਨੂੰ ਵੀ ਅਜਿਹਾ ਹੀ ਸੱਦਾ ਮਿਲਿਆ। ਸੱਦੇ ਅਨੁਸਾਰ ਅਸਾਂ ਸਾਰੇ ਸ਼ਿਕਾਰੀਆਂ ਨੇ ਮਿੱਥੇ ਦਿਨ ਨੂੰ ਅਲਾਮਗੁਰੂ ਬੰਗਲੇ ਵਿਖੇ ਇਕੱਠੇ ਹੋਣਾ ਸੀ। ਸਾਡੇ ਵਿਚੋਂ ਸਭ ਤੋਂ ਸੀਨੀਅਰ ਸ਼ਿਕਾਰੀ ਏ. ਵੀ. ਪੂੰਜਾ ਨੂੰ ਇਸ ਸ਼ਿਕਾਰੀ ਦੌਰੇ ਦਾ ਮੁੱਖੀ ਥਾਪਿਆ ਗਿਆ। ਸੱਦੇ ਵਿਚ ਇਹ ਵੀ ਦੱਸਿਆ ਗਿਆ ਕਿ ਅਸੀਂ ਏ. ਵੀ. ਪੂੰਜਾ ਦੇ ਰੁਤਬੇ ਅਨੁਸਾਰ ਹੀ ਆਪਣਾ ਵਿਵਹਾਰ ਕਾਇਮ ਰੱਖੀਏ।

ਉਹਨਾਂ ਦਿਨਾਂ ਵਿਚ ਦੱਖਣੀ ਕੰਨੜ ਵਿਚ ਬੰਤ ਬਰਾਦਰੀ ਵਿਚ ਏ. ਵੀ. ਪੂੰਜਾ ਉੱਚੇ ਇੱਜ਼ਤਦਾਰ ਵਿਅਕਤੀ ਵਜੋਂ ਜਾਣੇ ਜਾਂਦੇ ਸਨ। ਅਟਾਵਰ ਵਿਚ ਨਾਮੀ ਪਰਿਵਾਰ ਵਿਚ ਪੈਦਾ ਹੋ ਕੇ ਉਹ ਪਹਿਲਾ ਬੰਤ ਸੀ, ਜਿਸ ਨੇ ਖੇਤੀ ਵਿਗਿਆਨ ਵਿਚ ਬੀ. ਏ. ਕੀਤੀ ਸੀ। ਆਜ਼ਾਦੀ ਦੇ ਸੰਘਰਸ਼ ਨਾਲ ਜੁੜੇ ਹੋਣ ਕਾਰਣ ਉਨ੍ਹਾਂ ਸਰਕਾਰੀ ਨੌਕਰੀ ਛੱਡ ਦਿੱਤੀ, ਪਰ ਕਈ ਸੰਸਥਾਵਾਂ ਵਿਚ ਕਈ ਸਨਮਾਨਿਤ ਅਹੁਦਿਆਂ 'ਤੇ ਕੰਮ ਕੀਤਾ ਸੀ। ਉਹਨਾਂ ਐਸ.ਆਰ.ਐਸ. ਘਰ ਤੇ ਜਯੋਤੀ ਮੰਚ ਦੀ ਨੀਂਹ ਰੱਖੀ ਜੋ ਅੱਜ ਵੀ ਚੱਲ ਰਹੇ ਹਨ। ਉਹ ਸਾਡੇ ਸਾਰਿਆਂ ਵਾਸਤੇ ਇਕ ਆਦਰਸ਼ ਵਿਅਕਤੀ ਸਨ।

ਸਮਾਜਿਕ ਕੰਮਾਂ ਤੋਂ ਇਲਾਵਾ ਪੂੰਜਾ ਨੂੰ ਖੇਤੀ ਵਿਚ ਰੁੱਚੀ ਸੀ ਤੇ ਸ਼ਿਕਾਰ ਦਾ ਸ਼ੌਕ ਸੀ। ਉਹਨਾਂ ਦੀ ਮੰਡਲੀ ਵਿਚ ਇਕ ਹੋਰ ਮੰਗਲੌਰੀਆਂ ਸਿਰਲ ਅਲਬੁਕਰਕੂ ਵੀ ਸ਼ਾਮਿਲ ਸੀ। ਇਹ ਸਾਡੇ ਸਾਰਿਆਂ ਲਈ ਮਾਣ ਵਾਲੀ ਗੱਲ ਸੀ ਕਿ ਅਸੀਂ ਸ਼ਿਕਾਰ ਦੇ ਬਹਾਨੇ ਇਨ੍ਹਾਂ ਪ੍ਰਸਿੱਧ ਹਸਤੀਆਂ ਨਾਲ ਕੁਝ ਦਿਨ ਗੁਜ਼ਾਰੇ। ਅਸਾਨੂੰ ਬਹੁਤ ਹੀ ਸਿਗਰਟਾਂ, ਕਾਰਤੂਸ ਤੇ ਚੋਣਵੀਆਂ ਸ਼ਰਾਬਾਂ ਮਿਲੀਆਂ, ਪਰ ਜੋ ਕਿ ਅਸੀਂ ਸਿਰਫ਼ ਰਾਤੀਂ ਹੀ ਛੁੱਪ ਕੇ ਪੀ ਸਕਦੇ। ਸਿਰਲ ਅਲਬੁਕਰਕੂ ਦੇ ਪਿਤਾ ਤਾੜੀ ਦੇ

ਇਕੱਲੇ ਲਾਇਸੈਂਸੀ ਕਸ਼ੀਦਕਾਰ ਤੇ ਵਿਕਰੇਤਾ ਸਨ। ਬਰਤਾਨਵੀ ਕਾਨੂੰਨ ਬੜੇ ਪੀਡੇ ਸਨ ਤੇ ਪੂੰਜਾ ਅਜਿਹਾ ਸ਼ਿਕਾਰੀ ਸੀ, ਜੋ ਕਦੀ ਵੀ ਸ਼ਿਕਾਰ ਦੇ ਨਿਯਮ ਨਾ ਤੋੜਦਾ। ਉਨ੍ਹਾਂ ਨੇ ਕਾਨੂੰਨ ਦੀ ਅੱਖਰ ਦਰ ਅੱਖਰ ਪਾਲਣਾ ਕੀਤੀ। ਕਾਨੂੰਨ, ਜੋ ਨਿਸਚਿਤ ਕਰਦਾ ਸੀ ਕਿ ਜਾਨਵਰ ਨੂੰ ਮਾਰਨ ਲਈ ਗੋਲੀ ਮਾਰੀ ਜਾਣੀ ਚਾਹੀਦੀ ਹੈ, ਜ਼ਖ਼ਮੀ ਕਰਨ ਲਈ ਨਹੀਂ। ਜੇਕਰ ਸਾਡੇ ਕੋਲੋਂ ਜਵਾਨੀ ਦੇ ਜੋਸ਼ ਵਿਚ ਕੋਈ ਜਾਨਵਰ ਜ਼ਖ਼ਮੀ ਹੋ ਕੇ ਬੇਧਿਆਨਾ ਰਹਿ ਜਾਂਦਾ, ਤਾਂ ਪੂੰਜਾ ਸਾਡੀ ਸ਼ਾਮਤ ਹੀ ਲਿਆ ਦਿੰਦਾ। ਜਦੋਂ ਵੀ ਉਹਦਾ ਸਾਲਾ ਮੁਡੰਨਾ ਸ਼ੈਟੀ ਸਾਡੇ ਨਾਲ ਹੁੰਦਾ, ਤਾਂ ਸਾਡੇ ਨੌਜਵਾਨਾਂ 'ਤੇ ਇਨ੍ਹਾਂ ਰੋਅਬਦਾਰ ਤੇ ਧਾਂਸੂ ਵਿਅਕਤੀਆ ਵਲੋਂ ਸਖ਼ਤ ਅਨੁਸ਼ਾਸਨ ਵਿਚ ਰਹਿਣ ਲਈ ਕਿਹਾ ਜਾਂਦਾ।

ਇਹਨਾਂ ਤਜਰਬੇਕਾਰ ਸ਼ਿਕਾਰੀਆਂ ਦੀ ਸੰਗਤ ਨੂੰ ਮਾਨਣ ਲਈ ਮੈਂ ਇਕ ਦਿਨ ਪਹਿਲਾਂ ਹੀ ਸ਼ਾਮ ਨੂੰ ਆਪਣੇ ਸਾਥੀਆਂ ਸਮੇਤ ਮਿੱਥੇ ਡਾਕ-ਬੰਗਲੇ 'ਤੇ ਅਪੜ ਗਿਆ।

ਪੂੰਜਾ ਤੇ ਸੰਜੀਵਾ ਰਾਏ ਨੇ ਇਹ ਕਹਿ ਕੇ ਕਿ "ਆ ਗਿਆ ਸਾਡਾ, ਤੋਪ ਬੇੜਾ।" ਸਾਡਾ ਸੁਆਗਤ ਕੀਤਾ। ਸਾਡੇ ਮਿੱਤਰਾਂ ਤੇ ਰਿਸ਼ਤੇਦਾਰਾਂ ਖ਼ਾਤਿਰ ਬੜਾ ਤਕੜਾ ਰਾਤ ਦਾ ਖਾਣਾ ਤਿਆਰ ਕੀਤਾ ਗਿਆ। ਜਦ ਹੀ ਸੂਰਜ ਡੁੱਬਿਆ ਸਿਰਲ ਤੇ ਮੈਂ ਅਲੱਗ ਜਿਹੇ ਬੈਠੇ ਆਪਣੇ ਪੁਰਾਣੇ ਸ਼ਿਕਾਰੀ ਦੌਰਿਆਂ ਦੀਆਂ ਯਾਦਾਂ ਤਾਜ਼ਾ ਕਰ ਰਹੇ ਸਾਂ। ਚਾਨਣੀ ਰਾਤ ਹੋਣ ਕਾਰਣ ਅਸੀਂ ਫ਼ੈਸਲਾ ਕੀਤਾ ਕਿ ਰਾਤ ਨੂੰ ਸ਼ਿਕਾਰ ਤੇ ਨਹੀਂ ਜਾਵਾਂਗੇ। ਅਸਾਂ ਰੱਜ ਕੇ ਖਾਣਾ ਖਾਧਾ ਤੇ ਰਾਤੀਂ ਸੌਂ ਗਏ।

ਸਵੇਰੇ ਸਾਢੇ ਸੱਤ ਵਜੇ ਉੱਠ ਕੇ ਅਸਾਂ ਮੂੰਹ ਹੱਥ ਧੋਤਾ ਤੇ ਨਾਸ਼ਤਾ ਖਾਧਾ। ਸ਼ਿਕਾਰੀਆਂ ਵਾਲੀ ਵਰਦੀ ਪਹਿਨ ਕੇ ਅਸੀਂ ਬੰਗਲੇ ਵਿਚੋਂ ਬਾਹਰ ਆ ਗਏ। ਲੋਕ ਸਾਡੇ ਵੱਲ ਇੰਜ ਝਾਕ ਰਹੇ ਸਨ, ਜਿਵੇਂ ਅਸੀਂ ਬਹਾਦੁਰ ਸਿਪਾਹੀ ਰਣ-ਖੇਤਰ ਨੂੰ ਜੰਗ ਵਾਸਤੇ ਜਾਣ ਲਈ ਤਿਆਰ ਖੜੇ ਹੋਈਏ। ਮੇਰੀ ਕਾਰਤੂਸ ਵਾਲੀ ਪੇਟੀ ਤੇ ਕਾਰਤੂਸਾਂ ਵਾਲਾ ਜੇਬਾ ਭਰਿਆ ਦੇਖ ਕੇ ਉਹਨਾਂ ਅੰਦਾਜ਼ਾ ਲਾਇਆ ਕਿ ਚੰਗਾ ਸ਼ਿਕਾਰ ਹੋਵੇਗਾ। ਅਸੀਂ ਜੰਗਲ ਵੱਲ ਪੱਛਮ ਦਿਸ਼ਾ ਨੂੰ ਹੋ ਪਏ।

ਪਿੰਡ ਦਾ ਮੁੱਖੀਆ, ਜੋ ਸਾਰੇ ਸ਼ਿਕਾਰੀ ਦੌਰੇ ਦੀ ਨਿਗਰਾਨੀ ਕਰ ਰਿਹਾ ਸੀ, ਨੇ ਸਾਨੂੰ ਵੱਖ ਵੱਖ ਮਿੱਥੀਆਂ ਥਾਵਾਂ 'ਤੇ ਖੜਾ ਕਰ ਕੇ ਆਪ ਥੋੜ੍ਹਾ ਅਗਾਂਹ ਨੂੰ ਹੋ ਗਿਆ। ਮੈਂ ਸੰਜੀਵਾ ਰਾਏ ਨੂੰ ਮੇਰੇ ਤੋਂ ਚਾਰ ਪੰਜ ਸੌ ਗਜ਼ ਪਰ੍ਹਾਂ ਆਪਣੇ ਬੰਦੂਕ 'ਤੇ ਝੁਕੇ ਹੋਏ ਸਿਗਰਟ ਫੂਕਦੇ ਵੇਖਿਆ। ਆਮ ਤੌਰ 'ਤੇ ਕੋਈ ਵੀ ਇਸ ਤਰ੍ਹਾਂ ਸਿਗਰਟ ਨਹੀਂ ਪੀਂਦਾ, ਕਿਉਂਕਿ ਇਸ ਤਰ੍ਹਾਂ ਨਾਲ ਜਾਨਵਰ ਸੁਚੇਤ ਹੋ ਜਾਂਦੇ ਹਨ। ਇਹ ਭੁੱਲੇਖਾ ਕਿ ਅਜੇ ਥੋੜ੍ਹਾ ਸਮਾਂ ਹੈ, ਮੈਂ ਹੌਲੀ ਜਿਹੀ ਖੰਘਿਆ ਤੇ ਆਪਣੀ ਜੇਬ 'ਚੋਂ ਸਿਗਰਟ ਕੱਢ ਹੀ ਰਿਹਾ ਸਾਂ ਕਿ ਮੈਂ ਇਕ ਪਾਸਿਓਂ ਸਾਨ੍ਹਾਂ ਦੀ ਹੇੜ ਤੇ ਦੂਜੇ ਪਾਸਿਉ ਕੁਝ ਸੂਰਾਂ ਨੂੰ ਆਉਂਦੇ ਤੱਕਿਆ। ਜਦੋਂ ਤੱਕ ਮੈਂ ਆਪਣੀ ਬੰਦੂਕ

ਢੁੱਕਦਾ ਤੇ ਨਿਸ਼ਾਨਾ ਬੰਨ੍ਹਦਾ, ਜਾਨਵਰ ਸੰਜੀਵਾ ਰਾਏ ਵਾਲੀ ਥਾਂ ਵੱਲ ਦੌੜ ਪਏ। ਸਹਿਜੇ ਹੀ ਫੜੇ ਜਾਣ 'ਤੇ ਮੈਂ ਸੰਜੀਵਾ ਰਾਏ ਵੱਲ ਮੁੜ ਕੇ ਤੱਕਿਆ। ਉਹ ਯਕੀਨਨ ਤਿਆਰ ਸੀ ਤੇ ਜਦੋਂ ਹੀ ਉਹਨਾਂ ਜਾਨਵਰ ਤੱਕੇ, ਨਿਸ਼ਾਨਾ ਲਿਆ ਤੇ ਗੋਲੀ ਦਾਗ਼ ਦਿੱਤੀ। ਗੋਲੀ ਦੀ ਆਵਾਜ਼ ਤੇ ਸੂਰਾਂ ਦੀਆਂ ਕੰਨਪਾੜਵੀਆਂ ਚੀਕਾਂ ਇਕ ਤੋਂ ਬਾਅਦ ਇਕ ਸੁਣ ਰਹੀਆਂ ਸਨ। ਜਦੋਂ ਤੱਕ ਮੈਂ ਰਾਏ ਤੱਕ ਪਹੁੰਚਦਾ, ਉਹਨਾਂ ਇਕ ਹੋਰ ਗੋਲੀ ਚਲਾ ਦਿੱਤੀ। ਮੈਂ ਆਲੇ-ਦੁਆਲੇ ਤੱਕਿਆ, ਤਾਂ ਦੋ ਸੂਰ ਭੁੰਜੇ ਡਿੱਗ ਪਏ ਅਤੇ ਪੀੜ ਨਾਲ ਤੜਫ਼ ਰਹੇ ਮੌਤ ਦੀ ਉਡੀਕ ਕਰ ਰਹੇ ਸਨ। ਉਹਨਾਂ ਦੀਆਂ ਦਰਦ ਭਰੀਆਂ ਚੀਕਾਂ ਮਨ ਪਿਘਲਾਉਣ ਲਈ ਕਾਫ਼ੀ ਸਨ। ਰਾਏ ਨੇ ਮੈਨੂੰ ਦੇਖ ਕੇ ਕਿਹਾ, "ਜੇ ਕਰ ਤੂੰ ਗੋਲੀ ਮਾਰਨੀ ਚਾਹੁੰਦਾ ਏ, ਤਾਂ ਉਸ ਵੱਡੇ ਅੱਧਮੋਏ ਜਿਹੇ ਸੂਰ ਨੂੰ ਮਾਰ ਦੇ।"

ਪਰੰਤੂ ਮੈਨੂੰ ਸ਼ਿਕਾਰੀ ਹੋਣ ਦਾ ਮਾਣ ਵਧੇਰੇ ਸੀ ਕਿ ਮੈਂ ਉਸ ਜਾਨਵਰ ਨੂੰ ਗੋਲੀ ਮਾਰ ਕੇ ਮਾਰਾਂ, ਜੋ ਕਿ ਪਹਿਲਾਂ ਹੀ ਕਿਸੇ ਦੀ ਗੋਲੀ ਨਾਲ ਜ਼ਖ਼ਮੀ ਹੋਇਆ ਹੋਵੇ।" ਜੇ ਕਰ ਤੂੰ ਇਸ ਨੂੰ ਜਲਦੀ ਮਰਿਆ ਦੇਖਣਾ ਚਾਹੁੰਦਾ ਏ, ਤਾਂ ਤੂੰ ਇਸ ਨੂੰ ਮੁੜ ਗੋਲੀ ਮਾਰ ਸਕਦਾ ਏ।" ਮੈਂ ਜਵਾਬ ਦਿੱਤਾ, "ਮੈਨੂੰ ਨਹੀਂ ਲੱਗਦਾ ਕਿ ਇਸ ਵਿਚ ਏਨੀ ਤਾਕਤ ਬਾਕੀ ਏ ਕਿ ਇਹ ਮੁੜ ਉੱਠ ਪਵੇ।"

ਗੋਲੀਆਂ ਦੀ ਆਵਾਜ਼ ਸੁਣ ਕੇ ਢੋਲੀ ਭੱਜੇ ਭੱਜੇ ਆ ਰਹੇ ਸਨ। ਕੁੱਤੇ ਵੀ ਉਹਨਾਂ ਦੇ ਪਿੱਛੇ ਸਨ। ਕੁੱਤੇ ਜ਼ਖ਼ਮੀ ਜਾਨਵਰਾਂ ਵੱਲ ਧਾਏ ਤੇ ਉਹਨਾਂ ਨੂੰ ਪਾੜਨਾ ਆਰੰਭ ਕਰ ਦਿੱਤਾ। ਕੁੱਤਿਆਂ ਨੂੰ ਪਰ੍ਹਾਂ ਹਟਾਉਣਾ ਕੋਈ ਸੌਖਾ ਕੰਮ ਨਹੀ ਸੀ। ਸਾਰੇ ਸ਼ਿਕਾਰੀ ਹੁਣ ਤੱਕ ਇਕੱਠੇ ਹੋ ਚੁੱਕੇ ਸਨ। ਦੋ ਸੂਰਾਂ ਦੇ ਮਾਰੇ ਜਾਣ ਕਾਰਣ ਸਾਰਿਆਂ ਕੁਝ ਦੇਰ ਆਰਾਮ ਕਰਨ ਦੀ ਸੋਚੀ। ਜਦੋਂ ਉਹ ਸ਼ਿਕਾਰ ਦੇ ਦੂਜੇ ਦੌਰ ਬਾਰੇ ਤਿਆਰ ਹੋ ਰਹੇ ਸਨ, ਤਾਂ ਪਹਿਲਾਂ ਹੀ ਆਥਣ ਹੋ ਚੁੱਕੀ ਸੀ। ਕੁਝ ਨੌਕਰ ਸੂਰ ਨੂੰ ਬੰਗਲੇ 'ਤੇ ਲੈ ਜਾਣ ਵਿਚ ਰੁੱਝੇ ਹੋਏ ਸਨ।

ਮੈਂ ਪਹਿਲਾਂ ਗੋਲੀ ਦਾਗ਼ਣ ਦਾ ਮੌਕਾ ਖੁਸ ਜਾਣ ਕਾਰਣ ਥੋੜ੍ਹਾ ਨਿਰਾਸ਼ ਸੀ। ਮੇਰਾ ਸੰਜੀਵਾ ਰਾਏ ਨਾਲ ਨਾਤਾ ਹੋਣ ਦਾ ਕੀ ਫ਼ਾਇਦਾ ਸੀ। ਮੈਨੂੰ ਉਸ ਨਾਲ ਈਰਖਾ ਹੋਣ ਲੱਗੀ। ਮੈਂ ਢੱਠੇ ਮਨ ਨਾਲ ਪਹਿਲੀ ਅਗਲੀ ਮਿੱਥੀ ਥਾਂ ਲੈਣ ਲਈ ਤੁਰ ਪਿਆ। ਉੱਥੇ ਸੰਜੀਵਾ ਰਾਏ ਮੇਰੇ ਖੱਬੇ ਤੇ ਪੂੰਜਾ ਮੇਰੇ ਸੱਜੇ ਸਨ ਤੇ ਦੋਵੇਂ ਹੀ ਆਪਣੀਆਂ ਬੰਦੂਕਾਂ ਭਰੀ ਤਿਆਰ-ਬਰ-ਤਿਆਰ ਸਨ। ਅਸਫ਼ਲਤਾ ਦੇ ਘੋਰ ਵਿਸ਼ਾਦ ਨੇ ਮੇਰੇ ਮਨ ਵਿਚ ਘਰ ਕਰ ਲਿਆ ਸੀ। ਮੈਂ ਆਪਣੀਆਂ ਅੱਖਾਂ ਖੋਲ੍ਹ ਕੇ ਰੱਖਣ ਤੋਂ ਅਸਮਰਥ ਸਾਂ। ਮੈਂ ਰੁੱਖ ਨਾਲ ਢਾਸਣਾ ਲਾ ਕੇ ਸਿਰ ਟਿਕਾਈ ਬੈਠ ਗਿਆ ਤੇ ਬੇਹਿੱਸ ਜਿਹਾ ਹੋ ਗਿਆ। ਮੈਂ ਢੋਲੀਆਂ ਦੀਆਂ ਆਵਾਜ਼ਾਂ ਤੇ ਕੁੱਤਿਆ ਦਾ ਭੌਂਕਣਾਂ ਬੜਾ ਮੱਧਮ ਤੇ ਧੁੰਦਲਾ ਜਿਹਾ ਸੁਣ ਪਾ ਰਿਹਾ ਸਾਂ। ਜਿਵੇਂ ਇਹ ਆਵਾਜ਼ਾਂ ਬੜੀ

ਹੀ ਦੂਰੋਂ ਆ ਰਹੀਆਂ ਹੋਣ। ਘੰਟੇ ਕੁ ਬਾਅਦ ਮੈਂ ਸੀਟੀ ਸੁਣੀ ਕਿ ਮੈਂ ਉੱਠ ਕੇ ਤਿਆਰ ਹੋ ਜਾਵਾਂ। ਨਾ ਉੱਠ ਸਕਣ ਦੀ ਦੁਚਿੱਤੀ ਵਿਚ ਮੈਂ ਪੂੰਜਾ ਵਲ ਤੱਕਿਆ ਜੋ ਮੈਨੂੰ ਇਸ਼ਾਰਾ ਕਰ ਰਿਹਾ ਸੀ। ਉਹਦਾ ਚਿਹਰਾ ਗੁੱਸੇ ਨਾਲ ਤਣਿਆ ਹੋਇਆ ਸੀ ਅਤੇ ਲਗਦਾ ਸੀ ਕਿ ਉਹ ਹੁਣ ਮੈਨੂੰ ਬੁਰੀ ਤਰ੍ਹਾਂ ਮਾਰੇਗਾ। ਉਹ ਤੈਸ਼ ਵਿਚ ਆਪਣੇ ਹੱਥਾਂ ਤੇ ਅੱਖਾਂ ਨਾਲ ਇਸ਼ਾਰੇ ਕਰ ਰਿਹਾ ਸੀ ਕਿ ਮੈਂ ਆਪਣੇ ਮੂਹਰੇ ਆਈ ਸ਼ੈਅ ਵੱਲ ਤੱਕਾਂ।

ਜਦੋਂ ਹੀ ਮੈਂ ਮੁੜ ਕੇ ਵੇਖਿਆ, ਮੇਰੇ ਜੋ ਸਾਹਮਣੇ ਸੀ, ਅੱਖ ਫਲਕਾਰੇ ਵਿਚ ਮੈਨੂੰ ਹੋਸ਼ 'ਚ ਲਿਆਉਣ ਲਈ ਕਾਫ਼ੀ ਸੀ। ਉਥੇ ਇਕ ਹੈਸਿਆਰਾ ਸ਼ੇਰ ਮੌਤ ਦਾ ਮਸੀਹਾ ਬਣੀ ਖੜਾ ਸੀ। ਮੈਂ ਆਪਣੇ ਆਪ ਨੂੰ ਥਿਰ ਕੀਤਾ। ਆਪਣੀ ਬੰਦੂਕ ਕੱਢੀ ਤੇ ਮੁੜ ਆਪਣੀ ਨਜ਼ਰ ਸ਼ੇਰ 'ਤੇ ਗੱਡ ਦਿੱਤੀ। ਸ਼ੇਰ ਦੀ ਪਿੱਠ ਆਪਣੇ ਵੰਨੀ ਤੱਕ ਮੈਂ ਹੈਰਾਨ ਸਾਂ। ਉਹ ਆਕੜ ਭੰਨ ਰਿਹਾ ਸੀ। ਪਿੱਛਲੀਆ ਲੱਤਾਂ ਮੋੜੀ ਤੇ ਅਗਲੀਆਂ ਸਿੱਧੀਆਂ ਕਰੀ ਉਹ ਦੁਸ਼ਮਣ 'ਤੇ ਝਪਟਣ ਲਈ ਤਿਆਰ ਖੜਾ ਸੀ। ਉਹਦੇ ਮੂਹਰੇ ਇਕ ਸੂਰ ਖੜਾ ਸੀ, ਇਕ ਪਹਿਲਵਾਨ ਵਾਂਗੂੰ ਕੁਸ਼ਤੀ ਲਈ ਤਿਆਰ-ਬਰ-ਤਿਆਰ। ਆਪਣੇ ਵਾਲ ਸਿੱਧੇ ਕਰਕੇ ਮੂੰਹ ਪੂਰਾ ਖੋਲ੍ਹੀ ਆਪਣੇ ਵੱਢ ਖਾਣੇ ਦੰਦ ਦਿਖਾ ਰਿਹਾ, "ਜੰਗਲੀ ਸੂਰ ਦੇਖਣਾ ਇਕ ਅਭੁੱਲ ਨਜ਼ਾਰਾ ਸੀ। ਜੰਗਲੀ ਸੂਰ ਸ਼ੇਰ 'ਤੇ ਤੈਸ਼ ਤੇ ਗੁੱਸੇ ਕਾਰਣ ਫੁੰਕਾਰੇ ਛੱਡ ਰਿਹਾ ਸੀ, ਜਿਵੇਂ ਲੜਨ ਲਈ ਵੰਗਾਰ ਰਿਹਾ ਹੋਵੇ। ਵਾਹ, ਕਿਆ ਕਿਸਮਤ ਹੈ।" ਮੈਂ ਸੋਚਿਆ, ਇਨ੍ਹਾਂ ਦੋਹਾਂ ਵਿਚੋਂ ਜੇ ਮੈਂ ਇਕ ਮਾਰਦਾ ਹਾਂ, ਤਾਂ ਦੂਜਾ ਜ਼ਰੂਰ ਹੀ ਮੇਰੇ 'ਤੇ ਝਪਟੇਗਾ ਤੇ ਮੈਨੂੰ ਮਾਰ ਦੇਵੇਗਾ। ਹੁਣ ਮੈਂ ਕੀ ਕਰਾਂ? ਮੈਂ ਬੜੀ ਮਜਬੂਰ ਨਜ਼ਰ ਨਾਲ ਪੂਜਾ ਵੱਲ ਵੇਖਿਆ। ਉਸ ਨੇ ਮੈਨੂੰ ਰੁੱਖ ਉਤੇ ਚੜ੍ਹ ਜਾਣ ਦਾ ਇਸ਼ਾਰਾ ਕੀਤਾ। ਇਕਦਮ ਜਿਵੇਂ ਡੁੱਬਦੇ ਲਈ ਤਿਣਕੇ ਦਾ ਸਹਾਰਾ ਹੀ ਕਾਫ਼ੀ ਹੁੰਦਾ ਹੈ। ਮੈਂ ਰੁੱਖ 'ਤੇ ਚੜ੍ਹ ਕੇ ਸੁੱਖ ਦਾ ਸਾਹ ਲਿਆ ਅਤੇ ਆਪਣੀ ਬੰਦੂਕ ਸਿੱਧੀ ਕੀਤੀ। ਮੈਂ ਅਜੇ ਦੁਚਿੱਤੀ ਵਿਚ ਹੀ ਸਾਂ ਕਿ ਕਿਸ ਜਾਨਵਰ ਨੂੰ ਪਹਿਲਾਂ ਮਾਰਾਂ, ਇਕ ਕਾਰਤੂਸ ਮੇਰੇ ਹੱਥੋਂ ਛੁੱਟ ਕੇ ਹੇਠਾਂ ਚੱਟਾਨ 'ਤੇ ਕਾਫ਼ੀ ਆਵਾਜ਼ ਕਰਦਾ ਜਾ ਡਿੱਗਿਆ।

ਆਵਾਜ਼ ਸੁਣ ਕੇ ਤੇ ਪਿੱਛਿਉਂ ਆਉਂਦੇ ਖ਼ਤਰੇ ਦਾ ਅਨੁਮਾਨ ਲਾ ਕੇ ਸ਼ੇਰ ਗਰਜਿਆ ਤੇ ਸੂਰ ਉੱਤੇ ਝਪਟ ਪਿਆ। ਪਹਿਲਾਂ ਹੀ ਭੇੜ ਲਈ ਤਿਆਰ ਖੜੇ ਸੂਰ ਨੇ ਆਪਣੇ ਮੋਹਰਲੇ ਦੰਦ ਸ਼ੇਰ ਵਿਚ ਖੋਭ ਦਿੱਤੇ 'ਤੇ ਉਹਦੀ ਗਿੱਚੀ ਜਾ ਫੜੀ। ਉਸ ਨੇ ਭਿਅੰਕਰ ਤਰੀਕੇ ਨਾਲ ਸ਼ੇਰ ਦੀ ਮੋਹਰਲੀ ਲੱਤ 'ਤੇ ਚੱਕ ਮਾਰੇ ਤੇ ਲੱਤ ਲੀਰੋ ਲੀਰ ਕਰ ਦਿੱਤੀ। ਸ਼ੇਰ ਪੀੜ ਨਾ ਸਹਿੰਦਾ ਹੋਇਆ ਬਚ ਨਿਕਲਣ ਦੀ ਕੋਸ਼ਿਸ਼ ਕਰਨ ਲੱਗਾ। ਪਰ ਕਿਉਂਕਿ ਉਹਦੀਆਂ ਦੋਵੇਂ ਲੱਤਾਂ ਟੁੱਟ ਗਈਆਂ ਸਨ, ਇਸ ਲਈ ਇਹ ਸਭ ਵਿਅਰਥ ਸੀ। ਉਹ ਦੌੜ ਨਹੀਂ ਸੀ ਸਕਦਾ, ਪਰ ਉਹ ਆਪਣੀਆਂ ਪਿੱਛਲੀਆਂ ਲੱਤਾਂ

ਨਾਲ ਪਿਛਾਂਹ ਨੂੰ ਖਿਸਕਣ ਲੱਗਾ। ਮੈਂ ਇਸ ਵਹਿਸ਼ੀ ਤੇ ਡਾਢੇ ਭੇੜ ਦੀ ਹਰ ਚਾਲ ਦੇਖ ਰਿਹਾ ਸਾਂ। ਜਦੋਂ ਹੀ ਮੈਂ ਦੇਖਿਆ ਕਿ ਸ਼ੇਰ ਰੀਂਘ ਰਿਹਾ ਹੈ, ਤਾਂ ਮੈਂ ਸੂਰ ਦੇ ਮੱਥੇ ਦੇ ਨਿਸ਼ਾਨਾ ਬੰਨ੍ਹਿਆ ਤੇ ਗੋਲੀ ਚਲਾ ਦਿੱਤੀ। ਸੂਰ ਨੂੰ ਮੇਰੀ ਗੋਲੀ ਤਾਂ ਵੱਜੀ ਸੀ, ਪਰ ਉਸ ਨੇ ਸੋਚਿਆ ਕਿ ਉਹਦੇ ਦੁਸ਼ਮਣ ਸ਼ੇਰ ਨੇ ਉਸ ਨੂੰ ਸੱਟ ਮਾਰੀ ਹੈ। ਗੁੱਸੇ ਨਾਲ ਪਾਗ਼ਲ ਹੋ ਕੇ ਪੂਰੀ ਤਾਕਤ ਨਾਲ ਉਹ ਸ਼ੇਰ ਨਾਲ ਜਾ ਟਕਰਾਇਆ। ਹੁਣ ਦੋਨਾਂ ਸ਼ੈਤਾਨਾਂ ਵਿਚ ਖ਼ੂਨੀ ਲੜਾਈ ਆਰੰਭ ਹੋ ਗਈ ਸੀ। ਆਪਣੀਆਂ ਅਗਲੀਆਂ ਲੱਤਾਂ ਤੋਂ ਬੇਜ਼ਾਰ ਸ਼ੇਰ ਨੇ ਸੂਰ ਦਾ ਆਪਣੇ ਜਬਾੜੇ ਤੇ ਪਿੱਛਲੀਆਂ ਲੱਤਾਂ ਨਾਲ ਮੁਕਾਬਲਾ ਕੀਤਾ। ਮੇਰੀ ਗੋਲੀ ਵੱਜਣ 'ਤੇ ਸ਼ੇਰ ਦੇ ਜਬਾੜੇ ਨਾਲ ਬੁਰੀ ਤਰ੍ਹਾਂ ਜ਼ਖ਼ਮੀ ਹੋਏ ਸੂਰ ਨੇ ਸ਼ੇਰ ਨੂੰ ਇੰਜ ਭੁੰਜੇ ਨੱਪਿਆ ਕਿ ਉਸ ਨੂੰ ਮੁੜ ਉੱਠਣ ਨਾ ਦਿੱਤਾ। ਨਾ ਉੱਠ ਸਕਣ ਤੇ ਨਾ ਮੁਕਾਬਲਾ ਕਰ ਸਕਣ ਕਾਰਣ ਸ਼ੇਰ ਨੇ ਸੂਰ ਦੇ ਸਰੀਰ 'ਤੇ ਇੰਜ ਚੱਕ ਵੱਢਿਆ ਕਿ ਮਾਸ ਦਾ ਪੂਰਾ ਰੁੱਗ ਹੀ ਭਰ ਲਿਆ। ਹੌਲੀ ਹੌਲੀ ਸੂਰ ਦੀ ਤਾਕਤ ਢਿੱਲੀ ਪੈ ਗਈ ਤੇ ਉਹ ਮਰਨ ਕਿਨਾਰੇ ਪਹੁੰਚ ਗਿਆ ਲਗਦਾ ਸੀ। ਮੈਂ ਇਸ ਭੇੜ ਨੂੰ ਦੇਖਦੇ ਹੋਏ ਜਾਣਿਆਂ ਕਿ ਹੋ ਸਕਦਾ ਹੈ ਸ਼ੇਰ ਬਚ ਨਿਕਲੇ। ਮੈਂ ਨਿਸ਼ਾਨਾ ਬੰਨ੍ਹਿਆਂ ਤੇ ਸ਼ੇਰ ਨੂੰ ਗੋਲੀ ਮਾਰ ਦਿੱਤੀ। ਉਸ ਵੇਲੇ ਹੀ ਸੂਰ ਇਕ ਪਾਸੇ ਜਾ ਡਿੱਗਿਆ ਅਤੇ ਪਹਿਲਾਂ ਹੀ ਅੱਧ ਮੋਏ ਹੋਏ ਪਏ ਸ਼ੇਰ ਨੇ ਆਖ਼ਰੀ ਗਰਜ਼ ਹਵਾ 'ਚ ਛੱਡੀ ਅਤੇ ਦੂਜੇ ਪਾਸੇ ਭੁੰਜੇ ਡਿੱਗ ਪਿਆ।

ਢੋਲੀਆਂ ਦਾ ਉਥੇ ਕੋਈ ਨਾਮੋ-ਨਿਸ਼ਾਨ ਨਹੀਂ ਸੀ। ਕੁੱਤੇ ਬਹੁਤ ਪਹਿਲਾਂ ਦੇ ਹੀ ਦੌੜ ਚੁੱਕੇ ਸਨ। ਸ਼ਿਕਾਰੀ ਰੁੱਖਾਂ 'ਤੇ ਲੁਕੇ ਹੋਏ ਸਨ। ਜਦੋਂ ਮੈਨੂੰ ਨਿਸਚਾ ਹੋ ਗਿਆ ਕਿ ਦੋਵੇਂ ਜਾਨਵਰ ਮਰ ਚੁੱਕੇ ਸਨ, ਤਾਂ ਮੈਂ ਹੇਠਾਂ ਉਤਰ ਆਇਆ ਅਤੇ ਆਪਣਾ ਕਾਰਤੂਸ ਚੁੱਕਿਆ ਜੋ ਮੈਥੋਂ ਪਹਿਲਾਂ ਹੀ ਹੇਠਾਂ ਡਿੱਗ ਪਿਆ ਸੀ। ਮੈਂ ਪੂੰਜਾ ਤੇ ਹੋਰਨਾਂ ਨੂੰ ਹੇਠਾਂ ਆ ਜਾਣ ਲਈ ਆਵਾਜ਼ ਮਾਰੀ। ਅਸੀਂ ਤਿੰਨੋਂ ਆਪਣੀਆਂ ਭਰੀਆਂ ਬੰਦੂਕਾਂ ਨਾਲ ਜਾਨਵਰਾਂ ਵੱਲ ਵਧੇ। ਇਹ ਲਹੂ ਜਮਾ ਦੇਣ ਵਾਲਾ ਦ੍ਰਿਸ਼ ਸੀ। ਇਕ ਪਾਸੇ ਸ਼ੇਰ ਲੀਰੋ ਲੀਰ ਹੋਇਆ ਸੀ ਦੂਜੇ ਪਾਸੇ ਸੂਰ ਬੁਰੀ ਤਰ੍ਹਾਂ ਦਰੜਿਆ ਪਿਆ ਸੀ।

ਮੈਨੂੰ ਨਹੀਂ ਪਤਾ ਸੀ ਕਿ ਸ਼ੇਰ ਤੇ ਸੂਰ ਨੂੰ ਵਾਰੋ ਵਾਰੀ ਗੋਲੀ ਮਾਰਨ ਲਈ ਮੇਰੀ ਸ਼ਲਾਘਾ ਹੋਣੀ ਚਾਹੀਦੀ ਸੀ। ਪਰ ਮੈਂ ਏਨਾ ਜ਼ਰੂਰ ਕਹਿ ਸਕਦਾ ਹਾਂ ਕਿ ਜੇ ਮੈਂ ਇੰਜ ਨਾ ਕਰਦਾ ਤਾਂ ਦੋਹਾਂ ਜਾਨਵਰਾਂ ਨੇ ਜੰਗਲ ਨੂੰ ਬਚ ਨਿਕਲਣਾ ਸੀ। ਇਥੋਂ ਤੱਕ ਕਿ ਜਦੋਂ ਅੱਜ ਵੀ ਉਸ ਨੂੰ ਕੰਡੇ ਖੜੇ ਕਰਨ ਵਾਲੇ ਭੇੜ ਬਾਰੇ ਸੋਚਦਾ ਹਾਂ, ਜਿਸ ਦਾ ਕਿ ਮੈਂ ਅੱਖੀਂ ਡਿੱਠਾ ਗਵਾਹ ਸੀ, ਤਾਂ ਇੰਜ ਲੱਗਦਾ ਹੈ ਕਿ ਇਹ ਮੇਰੇ ਜੀਵਨ ਦੇ ਸ਼ਿਕਾਰਾਂ ਦਾ ਸਭ ਤੋਂ ਵੱਧ ਰੁਮਾਂਚ ਭਰਿਆ ਅਨੁਭਵ ਸੀ।

8

# ਸ਼ੇਰ ਤੇ ਸੰਤਰੀ ਦਾ ਮੁਕਾਬਲਾ

ਨਾਵੂਰ ਜੰਗਲ ਵਿਚ ਚੇਨੰਪਾ ਨਾਮੀਂ ਇਕ ਜੰਗਲ ਦਾ ਸੰਤਰੀ ਰਹਿੰਦਾ ਸੀ। ਬਰਤਾਨਵੀ ਸਰਕਾਰ ਦਾ ਅਹਿਲਕਾਰ ਹੋਣ ਕਰਕੇ ਗਰੀਬ ਕਿਸਾਨਾਂ ਤੋਂ ਵਿਚੋਂ ਕੁਝ ਨਾ ਕੁਝ ਮੁੱਛਣ ਤੋਂ ਇਲਾਵਾ ਚੰਗੀ ਤਨਖਾਹ ਕਮਾਉਂਦਾ ਸੀ। ਨਿਯਮ ਵਜੋਂ ਉਹਦੇ ਖੇਤਰ ਵਿਚ ਰਹਿਣ ਵਾਲੇ ਸਾਰੇ ਵਾਸੀ ਕਦੇ ਕਦੇ ਉਸ ਨੂੰ ਚੋਲ, ਨਾਰੀਅਲ, ਸਬਜ਼ੀਆਂ, ਕੁੱਕੜੀਆਂ ਅਤੇ ਹੋਰ ਕਈ ਨਿੱਕਸੁੱਕ ਭੇਜਦੇ ਰਹਿੰਦੇ ਸਨ। ਇਸ ਵਿਚ ਜੋ ਕੋਈ ਕੁਤਾਹੀ ਕਰਨ ਦਾ ਜੇਰਾ ਕਰਦਾ, ਤਾਂ ਉਹ ਉਹਨੂੰ ਤੇ ਉਹਦੇ ਜਾਨਵਰਾਂ ਵਲੋਂ ਭੁਗਤਣੇ ਪੈਣ ਵਾਲੇ ਨਤੀਜੇ ਤੋਂ ਚੰਗੀ ਤਰ੍ਹਾਂ ਜਾਣੂੰ ਹੁੰਦਾ। ਭਾਵੇਂ ਕਿ ਉਹ ਆਪਣੇ ਤੋਂ ਪੂਰਬਲੇ ਅਧਿਕਾਰੀ ਤੋਂ ਜ਼ਿਆਦਾ ਲੋਭੀ ਸੀ, ਪਰ ਚੇਨੰਪਾ ਆਪਣੇ ਨਰਮ ਲਹਿਜੇ ਅਤੇ ਮਿੱਤਰਤਾ ਕਾਰਣ ਪੇਂਡੂਆਂ ਵਿਚ ਕਾਫ਼ੀ ਹਰਮਨਪਿਆਰਾ ਸੀ।

ਸੰਤਰੀ ਸ਼ਰਾਬ ਦਾ ਆਦੀ ਸੀ ਅਤੇ ਸ਼ਰਾਬ ਤੋਂ ਬਾਅਦ ਮਾਸ ਦਾ ਹੋਣਾ ਲਾਜ਼ਮੀ ਹੁੰਦਾ ਹੈ। ਜੰਗਲ ਦੇ ਸੰਤਰੀਆਂ ਨੂੰ ਉਨ੍ਹਾਂ ਦਿਨਾਂ ਵਿਚ ਇਹ ਦੋਵੇਂ ਚੀਜ਼ਾਂ ਬੜੀ ਆਸਾਨੀ ਨਾਲ ਮਿਲ ਜਾਂਦੀਆਂ ਸਨ। ਜੋ ਵੀ ਉਨ੍ਹਾਂ ਦੇ ਅਧਿਕਾਰ ਖੇਤਰ ਵਿਚ ਸ਼ਿਕਾਰ ਕਰਦਾ ਸੀ, ਉਨ੍ਹਾਂ ਵਲੋਂ ਸ਼ਿਕਾਰ ਕੀਤੇ ਗਏ ਜਾਨਵਰ ਵਿਚੋਂ ਹਿੱਸਾ ਦੇ ਦਿੱਤਾ ਜਾਂਦਾ ਸੀ। ਇਹ ਪਰੰਪਰਾ ਜਦੋਂ ਕਦੀ ਵਿਰਲੇ ਮੌਕਿਆਂ 'ਤੇ ਨਹੀਂ ਨਿਭਾਈ ਜਾਂਦੀ ਸੀ, ਤਾਂ ਸੰਤਰੀ ਉਲੰਘਣਾ ਕਰਨ ਵਾਲੇ ਵਿਅਕਤੀ ਦੇ ਘਰ ਆਪਣਾ ਹਿੱਸਾ ਲੈਣ ਲਈ ਪਹੁੰਚ ਜਾਂਦਾ ਸੀ। ਉਹਦੀ ਵਰਦੀ, ਹੱਥਾਂ ਵਿਚ ਦੋਨਾਲੀ ਬੰਦੂਕ, ਤਕੜਾ ਜੁੱਸਾ ਆਦਿ ਔਰਤਾਂ ਤੇ ਬੱਚਿਆਂ ਵਿਚ ਦਹਿਸ਼ਤ ਪੈਦਾ ਕਰਨ ਲਈ ਕਾਫ਼ੀ ਹੁੰਦੇ ਸਨ। ਔਰਤਾਂ ਮੁਆਫ਼ੀ ਮੰਗਣ ਤੋਂ ਇਲਾਵਾ, ਘਰ ਵਿਚ ਬਚਿਆ ਮਾਸ, ਤੋੜੀ ਅਤੇ ਪੈਸਾ ਆਦਿ ਸਭ ਦੇ ਦਿੰਦੀਆਂ ਸਨ। ਉਹ ਉਸ ਨੂੰ ਇਹ ਪੱਕਿਆਂ ਕਰਨ ਵਿਚ ਪੂਰੀ ਵਾਹ ਲਾਹ ਦਿੰਦੀਆਂ ਕਿ ਮੁੜ ਕੇ ਅਜਿਹੀ ਭੁੱਲ ਨਹੀਂ ਦੁਹਰਾਈ ਜਾਵੇਗੀ।

ਮੈਂ ਕਿਉਂਕਿ ਇਕ ਚੰਗੇ ਪੜ੍ਹੇ ਲਿਖੇ ਪਰਿਵਾਰ ਨਾਲ ਸੰਬੰਧ ਰੱਖਦਾ ਸਾਂ ਅਤੇ ਚੰਗੀ

ਸ਼ੋਹਰਤ ਵਾਲਾ ਸ਼ਿਕਾਰੀ ਵੀ ਸਾਂ, ਇਸ ਲਈ ਜੰਗਲ ਦੇ ਸੰਤਰੀ ਮੇਰੀ ਇੱਜ਼ਤ ਕਰਦੇ ਸਨ ਅਤੇ ਜੇ ਕਰ ਕਦੀ ਉਹਨੂੰ ਰਾਤ ਦੀ ਰੋਟੀ ਲਈ ਨਹੀਂ ਬੁਲਾਇਆ ਗਿਆ ਹੁੰਦਾ, ਜਿਨ੍ਹਾਂ ਦਿਨਾਂ ਵਿਚ ਮੈਂ ਸ਼ਿਕਾਰ 'ਤੇ ਹੁੰਦਾ, ਤਾਂ ਅਗਲੇ ਦਿਨ ਉਹਦਾ ਵਿਵਹਾਰ ਢਿੱਲਾ ਤੇ ਠੰਡਾ ਹੁੰਦਾ। ਮੈਂ ਨਾਵੂਰ ਵਿਖੇ 'ਕੱਲਾ ਹੀ ਹੁੰਦਾ ਸਾਂ। ਮੈਂ ਰਾਤ ਦੀ ਰੋਟੀ 'ਤੇ ਉਨ੍ਹਾਂ ਨੂੰ ਬੁਲਾਣੋਂ ਨਾ ਖੁੰਝਦਾ। ਇਸ ਨਾਲ ਸਾਡੇ ਦੋਹਾਂ ਦੀ ਦੋਸਤੀ ਦਾ ਬੰਧਨ ਬੜਾ ਪੀਡਾ ਹੋ ਗਿਆ। ਇਸ ਦਾ ਇਹ ਭਾਵ ਨਹੀਂ ਸੀ ਕਿ ਮੈਂ ਇਸ ਤੋਂ ਅਣਜਾਣ ਸਾਂ ਕਿ ਉਹ ਲੋਕਾਂ ਨੂੰ ਕਿਵੇਂ ਤੰਗ ਕਰਦਾ ਹੈ। ਮੈਂ ਮੌਕੇ ਦੀ ਉਡੀਕ ਬੜੀ ਤਤਪਰਤਾ ਨਾਲ ਕਰ ਰਿਹਾ ਸਾਂ, ਜਿਸ ਵਿਚ ਉਸ ਨੂੰ ਮੈਂ ਸਬਕ ਸਿਖਾ ਸਕਾਂ।

ਮੌਨਸੂਨ ਦੀਆਂ ਬਰਸਾਤਾਂ ਆਰੰਭ ਹੋ ਚੁੱਕੀਆਂ ਸਨ ਅਤੇ ਨਾਵੂਰ ਵਿਖੇ ਸਾਰੇ ਹੀ ਖੇਤਾਂ ਵਿਚ ਰੁੱਝੇ ਹੋਣ ਕਾਰਣ ਕੋਈ ਵੀ ਸ਼ਿਕਾਰ ਲਈ ਬਾਹਰ ਨਹੀਂ ਨਿਕਲ ਰਿਹਾ ਸੀ। ਪਰ ਮੈਂ ਤਾਂ ਰਾਤ ਨੂੰ ਟਾਰਚ ਦੀ ਰੌਸ਼ਨੀ ਨਾਲ ਸਹੇ (ਖਰਗੋਸ਼) ਜਾਂ ਸੇਹ ਦਾ ਸ਼ਿਕਾਰ ਕਰ ਹੀ ਲਿਆਉਂਦਾ। ਮੈਂ ਤਾਂ ਇਸ ਸਭ ਕਾਸੇ ਨਾਲ ਰੱਜ ਜਾਂਦਾ, ਪਰ ਇਸ ਵਿਚੋਂ ਸੰਤਰੀ ਦਾ ਹਿੱਸਾ ਕੱਢ ਸਕਣਾ ਸੰਭਵ ਨਹੀਂ ਸੀ ਹੋ ਸਕਦਾ। ਚੰਗੇ ਤੇ ਸੁਆਦੀ ਮੀਟ ਖਾਣ ਦਾ ਗਿੱਝਿਆ ਹੋਣ ਕਾਰਣ ਸੰਤਰੀ ਥੋੜ੍ਹਾ ਨਾਖ਼ੁਸ਼ ਹੀ ਰਹਿੰਦਾ। ਇਕ ਦਿਨ ਉਹ ਆਪਣੇ ਦਿਲ ਦਾ ਗੁਬਾਰ ਕੱਢਣ ਲਈ ਮੇਰੇ ਕੋਲ ਆ ਗਿਆ। ਮੈਂ ਉਸ ਨੂੰ ਚੰਗੀ ਵਧੀਆ ਦੁਪਹਿਰ ਦੀ ਰੋਟੀ ਖਵਾਈ ਜਿਸ ਵਿਚ ਪਹਿਲੇ ਦਿਨ ਮਾਰੇ ਗਏ ਹਿਰਨ ਦੇ ਮਾਸ ਦੀਆਂ ਬੋਟੀਆਂ ਸਨ। ਸੰਤਰੀ ਨੇ ਆਨੰਦ ਨਾਲ ਰੋਟੀ ਖਾਧੀ, ਪਰ ਇਹ ਉਸ ਲਈ ਉਹ ਆਨੰਦ ਨਹੀਂ ਸੀ, ਜੋ ਕਿ ਉਹ ਸੂਰ ਦੀਆਂ ਬੋਟੀਆਂ ਚੂੰਡਦਿਆਂ ਲੈਂਦਾ ਸੀ।

ਥੋੜ੍ਹਾ ਜਿਹਾ ਨੀਂਦ ਦਾ ਝੌਕਾ ਲਾਉਣ ਤੇ ਚਾਹ ਪੀਣ ਮਗਰੋਂ ਸੰਤਰੀ ਨੇ ਮੈਨੂੰ ਕਿਹਾ, "ਰਾਏ ਸਾਹਿਬ, ਦੋ ਤਿੰਨ ਦਿਨਾਂ ਵਿਚ ਹੀ ਇਕ ਤਕੜੇ ਸ਼ਿਕਾਰ ਦਾ ਪ੍ਰਬੰਧ ਕਰੋ। ਥੋੜ੍ਹੇ ਦਿਨਾਂ ਵਿਚ ਹੀ ਜ਼ਿਲ੍ਹਾ ਜੰਗਲਾਤ ਅਧਿਕਾਰੀ ਮੇਰੇ ਕੋਲ ਆ ਰਿਹਾ ਹੈ ਅਤੇ ਉਹਦੀ ਖ਼ਾਸ ਖਾਤਰਦਾਰੀ ਕਰਨੀ ਹੈ। ਮੈਂ ਖ਼ੁਦ ਵੀ ਚੰਗਾ ਮੀਟ ਖਾਣ ਲਈ ਲੋਚ ਰਿਹਾ ਹਾਂ। ਜਿੰਨੀ ਦੇਰ ਤੱਕ ਤੂੰ ਅੱਗੇ ਨਹੀਂ ਲਗਦਾ, ਓਨੀਂ ਦੇਰ ਤੱਕ ਕੋਈ ਸ਼ਿਕਾਰ ਵਿਕਾਰ ਨਹੀਂ ਹੋ ਸਕਦਾ। ਤੈਨੂੰ ਮੇਰੀ ਮਦਦ ਕਰਨੀ ਹੀ ਪੈਣੀ ਹੈ।" ਉਹ ਆਪਣੀ ਅਰਜ਼ ਵਿਚ ਬੜਾ ਦਬਾਉ ਪਾ ਰਿਹਾ ਸੀ ਅਤੇ ਜਿਥੋਂ ਤੱਕ ਸ਼ਿਕਾਰ ਦਾ ਸੰਬੰਧ ਸੀ, ਮੈਂ ਏਸ ਅਹਿਸਾਨ ਲਈ ਤਿਆਰ ਸਾਂ। ਜੇ ਕਰ ਸਾਡਾ ਸ਼ਿਕਾਰ ਸਫ਼ਲ ਹੋ ਜਾਂਦਾ ਹੈ, ਤਾਂ ਖੇਤੀ ਕਰਦੇ ਕਾਮੇ ਵੀ ਚੋਖੀ ਸੁਆਦਲੀ ਰੋਟੀ ਮਿਲ ਜਾਣ ਕਾਰਣ ਖ਼ੁਸ਼ ਹੋਣਗੇ ਹੀ।

ਜਿੱਦਾਂ ਪਤਾ ਹੀ ਸੀ, ਮੈਂ ਜਿਨ੍ਹਾਂ ਕਾਮਿਆਂ ਨੂੰ ਵੀ ਕਿਹਾ ਉਨ੍ਹਾਂ ਇਸ ਵਿਚਾਰ ਦੀ ਪ੍ਰੋੜ੍ਹਤਾ ਕੀਤੀ ਤੇ ਮੇਰੇ ਨਾਲ ਹੋ ਪਏ। ਅਸਾਂ ਪਹਿਲਾਂ ਬੰਗਾਡੀ ਜੰਗਲ ਤੋਂ ਤੇ ਬਾਅਦ ਵਿਚ ਨਾਵੂਰ ਤੋਂ ਸ਼ਿਕਾਰ ਦੀ ਸ਼ੁਰੂਆਤ ਕਰਨ ਦਾ ਫ਼ੈਸਲਾ ਕੀਤਾ। ਉਨ੍ਹਾਂ ਦਿਨਾਂ ਵਿਚ ਥੋੜ੍ਹੀ ਬਹੁਤੀ ਰਾਸ ਵਾਲਾ ਬੰਦਾ ਇਕ ਲਾਇਸੈਂਸੀ ਬੰਦੂਕ ਨਾਲ ਦਸ ਹੋਰ ਗ਼ੈਰ-ਲਾਇਸੈਂਸੀ

ਬੰਦੂਕਾਂ ਦਾ ਪ੍ਰਬੰਧ ਕਰ ਹੀ ਲੈਂਦਾ ਹੁੰਦਾ ਸੀ। ਮੇਰੇ ਕੋਲ ਖ਼ੁਦ ਵੀ ਸੱਤ ਅੱਠ ਗ਼ੈਰਲਾਇਸੈਂਸੀ ਬੰਦੂਕਾਂ ਸਨ। ਸਭ ਤੋਂ ਪਹਿਲਾਂ ਪੁਲਿਸ ਨੂੰ ਮੈਂ ਹੀ ਮਾਸ ਪਹੁੰਚਾਣ ਵਾਲਾ ਹੁੰਦਾ ਸਾਂ, ਇਸ ਲਈ ਮੈਨੂੰ ਇਸ ਬਾਰੇ ਕੋਈ ਚਿੰਤਾ ਕਰਨ ਦੀ ਲੋੜ ਨਹੀਂ ਸੀ। ਮੈਂ ਇੱਧਰ ਉੱਧਰ ਲੁਕਾਈਆਂ ਆਪਣੀਆਂ ਸਾਰੀਆਂ ਬੰਦੂਕਾਂ ਕੱਢ ਕੇ ਤੇਲ ਲਾ ਕੇ ਸਾਫ਼ ਕੀਤੀਆਂ ਅਤੇ ਉਨ੍ਹਾਂ ਵਿਚ ਜ਼ਰੂਰਤ ਅਨੁਸਾਰ ਬਾਰੂਦ ਭਰਿਆ। ਮੈਂ ਪਿੰਡ ਦੇ ਮੁੱਖੀਏ ਜਿਨੱਪਾ ਪੁਜਾਰੀ ਨੂੰ ਸੁਨੇਹਾ ਭੇਜਿਆ ਕਿ ਉਹ ਵੀ ਆਪਣੇ ਬੰਦਿਆਂ ਨਾਲ ਮੈਨੂੰ ਬੰਗਾਡੀ ਵਿਖੇ ਆਣ ਮਿਲੇ।

ਅਗਲੇ ਦਿਨ ਮਿੱਥੀ ਯੋਜਨਾ ਅਨੁਸਾਰ ਮੈਂ ਨਾਵੂਰ ਦੇ ਸਾਰੇ ਸ਼ਿਕਾਰੀ ਤੇ ਸ਼ਿਕਾਰੀ ਕੁੱਤੇ 'ਕੱਠੇ ਕਰਕੇ ਬੰਗਾਡੀ ਲਾਗੇ ਜਿਨੱਪਾ ਪੁਜਾਰੀ ਅਤੇ ਉਹਦੇ ਬੰਦਿਆਂ ਨੂੰ ਜਾ ਮਿਲਿਆ। ਨਿਪੁੰਨ ਸ਼ਿਕਾਰੀਆਂ ਨੂੰ ਔਖੀਆਂ ਥਾਵਾਂ 'ਤੇ ਖੜ੍ਹਾ ਕੀਤਾ ਗਿਆ। ਢੋਲੀ ਆਪਣੇ ਤੀਰ-ਕਮਾਨਾਂ, ਸੋਟਿਆਂ ਤੇ ਚਾਕੂਆਂ ਨਾਲ ਲੈਸ ਹੋ ਕੇ ਜਾਨਵਰ ਨੂੰ ਜਗਾਉਣ ਖ਼ਾਤਰ ਘਣੇ ਜੰਗਲ ਵਿਚ ਵੜ ਗਏ। ਕੁਝ ਦੇਰੀ ਬਾਅਦ ਸਾਰਾ ਜੰਗਲ ਹੀ ਉਨ੍ਹਾਂ ਦੀਆਂ ਚੀਕਾਂ ਤੇ ਰੌਲੇ ਨਾਲ ਗੂੰਜਣ ਲੱਗ ਪਿਆ। ਛੇਤੀ ਹੀ ਮੈਂ ਬੰਦਿਆਂ ਦੀਆਂ ਚਿਤਾਵਨੀ ਭਰੀਆਂ ਚੀਕਾਂ ਦੇ ਨਾਲ ਨਾਲ ਕੁੱਤਿਆਂ ਦੇ ਭੌਂਕਣ ਦੀਆਂ ਤੇ ਸੂਰਾਂ ਦੇ ਫੂੰਕਾਰਣ ਦੀਆਂ ਆਵਾਜ਼ਾਂ ਸੁਣੀਆਂ। ਅਸੀਂ ਸਾਰਿਆਂ ਨੇ ਚੌਕਸ ਹੋ ਕੇ ਇਸ ਆਸ ਨਾਲ ਨਿਸ਼ਾਨੇ ਲੈ ਲਏ ਕਿ ਸਾਡੀ ਨਜ਼ਰੇ ਹੁਣੇ ਕੋਈ ਸੂਰ ਪਏਗਾ। ਮੈਂ ਇਕ ਸੰਤਰੀ ਨੂੰ ਆਪਣੀ ਦੋਨਾਲੀ ਨਾਲ ਕੁਝ ਦੂਰੀ 'ਤੇ ਨਿਸ਼ਾਨਾ ਲੈਂਦਿਆਂ ਵੇਖਿਆ।

ਅਚਾਨਕ ਗੁੱਸੇ ਵਿਚ ਫੂੰਕਾਰੇ ਮਾਰਦਾ ਇਕ ਸੂਰ ਝਾੜੀਆਂ ਵਿਚੋਂ ਨਿਕਲ ਮੇਰੇ ਅੱਗੇ ਆ ਖਲੋਤਾ। ਕੁੱਤੇ ਉਹਦਾ ਪਿੱਛਾ ਕਰ ਰਹੇ ਸਨ। ਉਹਦਾ ਸਿਰ ਵੇਖਦਿਆਂ ਹੀ ਮੇਰੀਆਂ ਅਨੁਭਵੀ ਉਂਗਲਾਂ ਨੇ ਘੋੜਾ ਦੱਬ ਦਿੱਤਾ। ਸੂਰ ਨੇ ਲਹੂ ਜਮਾਉਂਦੀ ਚੀਖ਼ ਮਾਰੀ ਤੇ ਮੇਰੇ 'ਤੇ ਹਮਲਾ ਕਰ ਦਿੱਤਾ।ਆਪਣੇ ਪਿਛਲੇ ਅਨੁਭਵਾਂ ਕਾਰਣ ਮੈਂ ਇਸ ਝੱਪਟੇ ਨੂੰ ਪਹਿਲਾਂ ਹੀ ਭਾਂਪ ਲਿਆ ਸੀ। ਇਸ ਲਈ ਮੈਂ ਆਪਣੇ ਆਪ ਹੀ ਆਪਣੇ ਸੱਜੇ ਪਾਸੇ ਛਾਲ ਮਾਰ ਦਿੱਤੀ, ਤਾਂਕਿ ਆਪਣੇ ਆਪ ਨੂੰ ਹਮਲੇ ਤੋਂ ਬਚਾਇਆ ਜਾ ਸਕੇ। ਜਿਥੇ ਮੈਂ ਪਹਿਲਾਂ ਖੜ੍ਹਾ ਸਾਂ, ਉਥੇ ਹੀ ਸੂਰ ਆ ਨੇ ਡਿੱਗਿਆ ਅਤੇ ਪੀੜ ਭਰੀ ਆਖ਼ਰੀ ਚੀਕ ਮਾਰਨ ਲਈ ਆਪਣੀਆਂ ਲੱਤਾਂ ਤੇਜ਼ੀ ਨਾਲ ਮਾਰਨ ਲੱਗਾ। ਮੈਂ ਉਹਦੇ ਸਿਰ ਦਾ ਨਿਸ਼ਾਨਾ ਬੰਨ੍ਹਦਿਆਂ ਇਕ ਹੋਰ ਗੋਲੀ ਦਾਗੀ। ਜਦੋਂ ਜ਼ਖ਼ਮੀ ਸੂਰ ਪੀੜ ਨਾਲ ਕਰਾਹਉਂਦਾ ਹੋਇਆ ਭੁੰਜੇ ਪਲਸੇਟੇ ਮਾਰ ਰਿਹਾ ਸੀ, ਤਾਂ ਕੁੱਤੇ ਉਹਦੇ 'ਤੇ ਝਪਟ ਪਏ। ਮੈਂ ਸੂਰ ਨੂੰ ਪੂਰੀ ਤਰ੍ਹਾਂ ਹੀ ਖ਼ਤਮ ਕਰ ਦੇਣ ਲਈ ਹੋਰ ਗੋਲੀ ਮਾਰਨੀ ਚਾਹੁੰਦਾ ਸਾਂ, ਪਰ ਉਹਦੇ ਦੁਆਲੇ ਤਾਂ ਹੁਣ ਕੁੱਤੇ ਘੇਰਾ ਘੱਤੀ ਖੜੇ ਸਨ। ਮੈਂ ਕੁੱਤਿਆਂ ਨੂੰ ਗੋਲੀ ਮਾਰ ਕੇ ਹੋਰਨਾਂ ਦੇ ਹਾਸੇ ਮਖ਼ੌਲ ਦਾ ਵਿਸ਼ਾ ਨਹੀਂ ਬਣਨਾ ਚਾਹੁੰਦਾ ਸਾਂ। ਸੂਰ ਨੇ ਜਦੋਂ ਇਕ ਕੁੱਤੇ ਦੇ ਬੁਰੀ ਤਰ੍ਹਾਂ ਚੱਕ ਵੱਢ ਕੇ ਸਿੰਗ ਖੋਭ ਦਿੱਤੇ, ਤਾਂ ਉਹ ਹੇੜ ਤੋਂ ਪਰ੍ਹਾਂ ਹੋ ਕੇ ਬੁਰੀ ਤਰ੍ਹਾਂ ਚੀਕਦਾ

ਹੋਇਆ ਆਪਣਾ ਅੰਤਿਮ ਸਾਹ ਲੈਣ ਲਈ ਭੱਜਿਆ। ਥੋੜ੍ਹੀ ਦੇਰ ਬਾਅਦ ਸੂਰ ਦੀ ਦੇਹ ਵੀ ਨਿਸੱਲ ਹੋ ਗਈ। ਸਾਰੇ ਲੋਕ ਮੇਰੇ ਦੁਆਲੇ ਇਕੱਠੇ ਹੋ ਕੇ ਮੇਰੀ ਪ੍ਰਸੰਸਾ ਕਰਨ ਲੱਗੇ।

ਰਾਤ ਦੀ ਰੋਟੀ ਵਿਚ ਸੂਰ ਦਾ ਮੀਟ ਮਿਲਣ ਦੀ ਆਸ ਕਾਰਣ ਸੰਤਰੀ ਚੇਨੱਪਾ ਦੀਆਂ ਵਾਛਾਂ ਖਿੜੀਆਂ ਹੋਈਆਂ ਸਨ। ਸੂਰ ਤਾਂ ਏਨਾ ਵੱਡਾ ਸੀ ਕਿ ਦਸ ਬੰਦੇ ਹੀ ਉਹਨੂੰ ਚੁੱਕ ਸਕਦੇ ਸਨ। ਢੋਲੀ ਵੀ ਸੰਤਰੀ ਨਾਲੋਂ ਘੱਟ ਖ਼ੁਸ਼ ਨਹੀਂ ਸਨ। ਜੋ ਮਾਸ ਖਾਣਾ ਪਸੰਦ ਕਰਦੇ ਨੇ ਅਤੇ ਦੇਰ ਤੋਂ ਜਿਨ੍ਹਾਂ ਨੂੰ ਮਾਸ ਖਾਣ ਨੂੰ ਨਾ ਮਿਲਿਆ ਹੋਵੇ, ਉਹੀ ਜਾਣਦੇ ਨੇ ਕਿ ਉਸ ਵੇਲੇ ਜਾਨਵਰ ਮਾਰ ਕੇ ਕਿੰਨੀ ਖ਼ੁਸ਼ੀ ਮਿਲਦੀ ਹੈ। ਲੋਥ ਦਾ ਆਕਾਰ, ਉਮਰ ਤੇ ਹੋਰ ਨੁੱਕਤੇ ਜਾਣਨ ਲਈ ਮੁਆਇਨਾ ਕੀਤਾ ਗਿਆ। ਉਹਦੀ ਪਿੱਠ ਦੇ ਵਾਲ ਇਕੱਠੇ ਕਰ ਕੇ ਮੈਨੂੰ ਮੇਰੀ ਬਹਾਦਰੀ ਤੇ ਸੂਰ 'ਤੇ ਮੇਰੇ ਅਧਿਕਾਰ ਨੂੰ ਪ੍ਰਤੀਕਾਉਂਦੇ ਚਿੰਨ੍ਹ ਵਜੋਂ ਦਿੱਤੇ ਗਏ। ਹੁਣ ਤਾਈਂ ਇਕ ਵੱਜ ਚੁੱਕਿਆ ਸੀ। ਅਸਾਂ ਦੁਪਹਿਰ ਦੀ ਰੋਟੀ ਖਾਣ ਤੇ ਆਰਾਮ ਕਰਨ ਦਾ ਫ਼ੈਸਲਾ ਕੀਤਾ। ਅਸਾਂ ਸਾਰਿਆਂ ਨੇ ਹੀ ਦੁਪਹਿਰ ਦੀ ਰੋਟੀ ਆਪਣੇ ਨਾਲ ਬੰਨ੍ਹ ਕੇ ਲਿਆਂਦੀ ਹੋਈ ਸੀ। ਇਨ੍ਹਾਂ ਡੱਬਿਆਂ/ਪੋਣਿਆਂ ਵਿਚ ਦਹੀਂ, ਚੌਲ, ਨਿੰਬੂ ਤੇ ਅੰਬ ਦਾ ਆਚਾਰ, ਭੁੰਨੀ ਮੱਛੀ ਅਤੇ ਹੋਰ ਵੀ ਨਿੱਕਸੁੱਕ ਕਈ ਕੁਝ ਸੀ। ਇਹ ਤਾਂ ਸਿਰਫ਼ ਸ਼ਿਕਾਰੀ ਹੀ ਅੰਦਾਜ਼ਾ ਲਗਾ ਸਕਦਾ ਹੈ ਕਿ ਇਹ ਬੱਝੀ ਹੋਈ ਰੋਟੀ ਕਿੰਨੀ ਸੁਆਦ ਹੋ ਸਕਦੀ ਹੈ ਅਤੇ ਸਫ਼ਲ ਸ਼ਿਕਾਰ ਤੋਂ ਬਾਅਦ ਵਗਦੀ ਨਦੀ ਦਾ ਪਾਣੀ ਕਿੰਨਾ ਨਿਰਮਲ ਤੇ ਤਾਜ਼ਾ ਲਗਦਾ ਹੈ। ਇਥੋਂ ਤੱਕ ਕਿ ਪੰਜ ਤਾਰਾ ਹੋਟਲ ਦਾ ਖਾਣਾ ਵੀ ਇਸ ਨੂੰ ਮਾਤ ਨਹੀਂ ਪਾ ਸਕਦਾ। ਰੋਟੀ ਤੋਂ ਬਾਅਦ ਕੁਝ ਨਿੱਠ ਕੇ ਬੈਠ ਗਏ ਤੇ ਸਿਗਰਟ ਪੀਣ ਲੱਗੇ ਅਤੇ ਕੁਝ ਪਾਨ ਚਬਾਉਣ ਲੱਗ ਪਏ। ਅਸਾਂ ਅਗਲੇ ਜੰਗਲ ਜਾਣ ਵਾਸਤੇ ਆਪੋ ਆਪਣਾ ਸਮਾਨ ਬੰਨ ਲਿਆ।

ਸਾਡੇ ਨੇਤਾ ਨੇ ਹਰੇਕ ਬੰਦੂਕਚੀ ਨੂੰ ਆਪੋ ਆਪਣੀ ਥਾਂ 'ਤੇ ਖੜਿਆਂ ਕਰਨ ਮਗਰੋਂ ਮੈਨੂੰ ਤੇ ਸੰਤਰੀ ਨੂੰ ਇਕ ਖ਼ਾਸ ਥਾਂ 'ਤੇ ਖੜਾ ਕਰ ਦਿੱਤਾ। ਭਜਾਏ ਤੇ ਜ਼ਖ਼ਮੀ ਜਾਨਵਰਾਂ ਨੇ ਸਾਡੇ ਹੀ ਥਾਂ ਲਾਗਿਓਂ ਨਿਕਲਣਾ ਸੀ। ਸਾਨੂੰ ਮਹੱਤਵ ਦਿੱਤਾ ਜਾ ਰਿਹਾ ਸੀ, ਕਿਉਂਕਿ ਸੰਤਰੀ ਜੰਗਲ ਦਾ ਮਾਲਿਕ ਸੀ ਤੇ ਮੈਂ ਨਿਪੁੰਨ ਨਿਸ਼ਾਨਚੀ ਸਾਂ।

ਅਸਾਂ ਵੰਡੀਆਂ ਥਾਵਾਂ ਅਨੁਸਾਰ ਆਪੋ ਆਪਣੀ ਥਾਂ ਲੈ ਲਈ ਅਤੇ ਸੰਤਰੀ ਮੈਥੋਂ ਚਾਰ ਤੋਂ ਪੰਜ ਸੌ ਗਜ਼ ਪਰ੍ਹਾਂ ਖੜੋਤਾ ਸੀ। ਆਪਣੀ ਜਗ੍ਹਾ 'ਤੇ ਜਾਣ ਤੋਂ ਪਹਿਲਾਂ ਮੈਨੂੰ ਉਸ ਕੋਲੋਂ ਬੜੀ ਭੈੜੀ ਜਿਹੀ ਬੋਅ ਆਉਂਦੀ ਮਹਿਸੂਸ ਹੋਈ, ਪਰ ਉਸ ਨੇ ਇਸ ਦੀ ਉਲਟ ਵਿਆਖਿਆ ਕਰਦਿਆਂ ਕਿਹਾ ਕਿ ਸ਼ਾਇਦ ਉਹ ਇਹ ਮਰੇ ਹੋਏ ਬਾਂਦਰ ਤੋਂ ਆ ਰਹੀ ਹੈ। ਢੋਲੀਆਂ, ਹਾਕਿਆਂ ਤੇ ਖੁਰਾ ਖੋਜੀਆਂ ਦਾ ਰੌਲਾ ਹੋਰ ਉੱਚਾ ਹੋ ਗਿਆ। ਮੈਂ ਆਪਣੀ ਬੰਦੂਕ ਭਰ ਕੇ ਚਾਰੇ ਪਾਸੇ ਵੇਖਿਆ ਕਿ ਕਿਹੜਾ ਕੌਣ ਕਿੱਥੇ ਕਿੱਥੇ ਖੜਾ ਹੈ? ਅਤੇ ਤਦ ਸਭ ਕੁਝ ਆਪਣੀ ਥਾਂ 'ਤੇ ਪਾ ਕੇ ਰੁੱਖ ਪਿੱਛੇ ਖੜ੍ਹਾ ਹੋ ਗਿਆ। ਸੰਤਰੀ

ਵੀ ਜੋਸ਼ ਨਾਲ ਭਰਿਆ ਹੋਇਆ ਜਾਪ ਰਿਹਾ ਸੀ। ਕੁਝ ਦੇਰ ਬਾਅਦ ਮੈਂ ਦੂਰੋਂ ਗੋਲੀ ਦੀ ਆਵਾਜ਼ ਸੁਣੀ। ਇਸ ਤੋਂ ਭਾਵ ਸੀ ਕਿ ਜਾਨਵਰ ਅਚਾਨਕ ਹੀ ਕਿਧਰੋਂ ਪ੍ਰਗਟ ਹੋ ਸਕਦਾ ਹੈ। ਤਦ ਹੀ ਦੂਰੋਂ ਕੁਝ ਖੜਖੜਾਹਟ ਸੁਣੀ। ਜੋ ਵੀ ਜਾਨਵਰ ਸੀ, ਉਹ ਲਾਗੇ ਆਉਣ ਲਈ ਤਿਆਰ ਨਹੀਂ ਸੀ। ਮੈਂ ਅੰਦਾਜ਼ਾ ਲਾਇਆ ਕਿ ਇਹ ਕੋਈ ਜੰਗਲੀ ਕੁੱਕੜ ਹੈ, ਜੋ ਮੈਥੋਂ ਹਜ਼ਾਰ ਕੁ ਗਜ਼ ਅੱਗੇ ਪਏ ਪੱਥਰ ਪਿਛੋਂ ਝਾਕ ਰਿਹਾ ਹੈ।

ਮੇਰਾ ਦਿਲ ਦਹਿਲ ਗਿਆ। ਉੱਥੇ ਵੱਡੇ ਤੇ ਗੋਲ ਸਿਰ ਵਾਲਾ, ਪੀਲਾ, ਕਾਲੀਆਂ ਧਾਰੀਆਂ ਵਾਲਾ ਵੱਡਾ ਸ਼ਾਹੀ ਸ਼ੇਰ ਖੜਾ ਸੀ। ਉਹ ਆਪਣੀ ਤਕੜੀ ਜੀਭ ਨਾਲ ਆਪਣਾ ਸਰੀਰ ਚੱਟ ਰਿਹਾ ਸੀ। ਕੁਝ ਸਕਿੰਟਾ ਲਈ ਮੈਂ ਆਪਣੀ ਸੁੱਧ ਬੁੱਧ ਖੋਹ ਬੈਠਾ। ਪਰੰਤੂ ਛੇਤੀ ਹੀ ਮੈਂ ਆਪਣੇ ਆਪ ਨੂੰ ਏਸ ਗੱਲੋਂ ਚੇਤੰਨ ਹੁੰਦਿਆਂ ਥਿਰ ਕੀਤਾ ਕਿ ਮੇਰੇ ਵਰਗੇ ਨਾਮੀਂ ਸ਼ਿਕਾਰੀ ਨੂੰ ਅਜਿਹਾ ਡਰ ਪੋਹਦਾ ਨਹੀਂ। ਜਦੋਂ ਮੈਂ ਮੁੜ ਉੱਧਰ ਦੇਖਿਆ, ਤਾਂ ਸ਼ੇਰ ਚਟਾਨ ਤੋਂ ਹੇਠਾਂ ਛਾਲ ਮਾਰ ਕੇ ਹੌਲੀ ਹੌਲੀ ਸ਼ਾਹਾਨਾ ਅੰਦਾਜ਼ ਵਿਚ ਸੰਤਰੀ ਵੱਲ ਤੁਰਿਆ ਜਾ ਰਿਹਾ ਸੀ।

ਏਸ ਡਰੋਂ ਕਿ ਸੰਤਰੀ ਸ਼ੇਰ ਨੂੰ ਆਪਣੇ ਵੱਲ ਆਉਂਦੇ ਦੇਖ ਕੇ ਡੈਂਬਰ ਹੀ ਨਾ ਜਾਵੇ, ਮੈਂ ਹੌਲੀ ਜਿਹੀ ਫੁਸਫੁਸਾਇਆ, "ਸੰਤਰੀ ਭਾਈ, ਇਕ ਮਾਦਾ ਸਾਂਬਰ ਤੇਰੇ ਵੱਲ ਤੁਰੀ ਆ ਰਹੀ ਹੈ। ਨਿਸ਼ਾਨਿਓਂ ਨਾ ਖੁੰਝੀਂ"। ਅਸਲ ਵਿਚ ਜਾਨਵਰ ਦੇ ਸੰਘਣੀਆਂ ਝਾੜੀਆਂ ਵਿਚ ਹੋਣ ਕਾਰਣ ਉਹ ਉਸ ਨੂੰ ਵੇਖ ਨਾ ਸਕਿਆ। ਉਸ ਨੂੰ ਸਰਸਰਾਹਟ ਸੁਣ ਕੇ ਉਹਦੀ ਥਾਂ ਸਿਆਨਣੀ ਸੀ 'ਤੇ ਮਾਰ ਮੁਕਾਉਣਾ ਸੀ। ਜੇ ਕਰ ਡਰਦਾ ਨਾ ਤਾਂ ਉਹ ਵਧੀਆ ਨਿਸ਼ਾਨਚੀ ਸਾਬਿਤ ਹੋ ਸਕਦਾ ਸੀ। ਉਸ ਨੇ ਬੰਦੂਕ ਨੂੰ ਛਾਤੀ 'ਤੇ ਟਿਕਾਅ ਕੇ ਝਾੜੀਆਂ ਦੇ ਲਗਾਤਾਰ ਟੁੱਟਣ ਤੇ ਪੱਤਿਆਂ ਦੀ ਖੜਖੜਾਹਾਟ ਦੀ ਆਵਾਜ਼ ਦਾ ਨਿਸ਼ਾਨਾ ਬੰਨ੍ਹਿਆ। ਧਰਤੀ ਹਿਲਾਉਣ ਵਾਲੀ ਗਰਜ਼ ਨਾਲ ਉਹਦੀ ਬੰਦੂਕ ਨੇ ਧਮਾਕਾ ਕੀਤਾ। ਕੁਝ ਦੇਰ ਲਈ ਤਾਂ ਚੁੱਪ ਛਾ ਗਈ। ਖੁਰਾ ਖੋਜੀ ਕੀ, ਲੱਗਦਾ ਸੀ, ਜਿਵੇਂ ਹਵਾ ਵੀ ਠਹਿਰ ਗਈ ਸੀ। ਬੰਦੂਕਚੀ ਕਾਹਲੀ ਨਾਲ ਰੁੱਖਾਂ 'ਤੇ ਚੜ੍ਹਨ ਦੀ ਕੋਸ਼ਿਸ਼ 'ਚ ਹੇਨਾਂ ਹੀ ਹੇਠਾਂ ਖਿਸਕਦੇ ਜਾ ਰਹੇ ਸਨ। ਤਦ ਹੀ ਮੈਂ ਦਿਲ ਕੰਬਾਉਣ ਵਾਲੀ ਆਵਾਜ਼ ਸੁਣੀ," "ਓਏ, ਰਾਏ ਜੀ, ਮੈਂ ਮਰ ਗਿਆ ਹਾਂ।"

ਮੈਂ ਆਉਂਦੀ ਆਵਾਜ਼ ਦੀ ਦਿਸ਼ਾ ਵਲ ਆਪਣੀ ਨਜ਼ਰ ਟਿਕਾਈ, ਤਾਂ ਦੇਖਿਆ ਕਿ ਸ਼ੇਰ ਨੇ ਸੰਤਰੀ 'ਤੇ ਹਮਲਾ ਕਰ ਦਿੱਤਾ ਸੀ ਤੇ ਉਹਦੇ ਢਿੱਡ 'ਤੇ ਚੜ੍ਹਿਆ ਬੈਠਾ ਸੀ। ਸੰਤਰੀ ਦਾ ਸਰੀਰ ਲਹੂ ਵਿਚ ਡੁੱਬਿਆ ਅਹਿਲ ਪਿਆ ਹੋਇਆ ਸੀ। ਬੰਦੂਕ ਉਹਦੇ ਤੋਂ ਥੋੜ੍ਹੀ ਦੂਰੀ 'ਤੇ ਅਨਾਥਾਂ ਵਾਂਗ ਪਈ ਸੀ। ਮੈਂ ਡਰਿਆ ਤੇ ਸਹਿਮਿਆਂ ਹੋਇਆ ਸੰਤਰੀ ਵੱਲ ਦੌੜਿਆ। ਜ਼ਖ਼ਮੀ ਸ਼ੇਰ ਹਾਲੇ ਵੀ ਭੁੰਜੇ ਪਲਸੇਟੇ ਮਾਰ ਰਿਹਾ ਸੀ, ਜਿਸ ਨੂੰ ਮੈਂ ਇਕ ਹੋਰ ਗੋਲੀ ਮਾਰ ਕੇ ਸ਼ਾਂਤ ਕਰ ਦਿੱਤਾ।

ਮੈਂ ਸੰਤਰੀ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ, ਪਰ ਫਜ਼ੂਲ ਸੀ। ਮੈਂ ਉਹਦੇ ਨੱਕ

ਲਾਗੇ ਉਂਗਲ ਕੀਤੀ, ਉਹ ਸਾਹ ਨਹੀਂ ਸੀ ਲੈ ਰਿਹਾ। ਉਨ੍ਹਾਂ ਨੂੰ ਮਰਿਆ ਸਮਝ ਕੇ ਮੈਂ ਉਹਦੇ ਸਰੀਰ 'ਤੇ ਸ਼ੇਰ ਵੱਲੋਂ ਮਾਰੇ ਜ਼ਖ਼ਮਾਂ ਦੀ ਜਾਂਚ ਕਰਨ ਲੱਗਾ। ਸ਼ਾਇਦ ਮੈਂ ਉਹਦੇ ਸਰੀਰ 'ਤੇ ਸ਼ੇਰ ਦੇ ਪੰਜਿਆਂ ਜਾਂ ਦੰਦਾਂ ਦਾ ਕੋਈ ਨਿਸ਼ਾਨ ਨਾ ਦੇਖ ਕੇ ਘਬਰਾ ਗਿਆ ਸਾਂ। ਸ਼ੇਰ ਦੀ ਗਰਜ਼ ਸੁਣ ਕੇ ਬਹੁਤ ਸਾਰੇ ਤਾਂ ਘਰੀਂ ਭੱਜ ਗਏ ਸਨ ਅਤੇ ਕੁਝ ਹੋਰ ਜੋ ਰੁੱਖਾਂ 'ਤੇ ਚੜ੍ਹੇ ਬੈਠੇ ਸਨ, ਉਨ੍ਹਾਂ ਮੇਰੀ ਸਹਾਇਤਾ ਲਈ ਹੇਠਾਂ ਉਤਰਨ 'ਚ ਕੁਝ ਦੇਰੀ ਕੀਤੀ ਸੀ। ਮੇਰੀ ਨਜ਼ਰ ਬੰਗਾਡੀ ਦੇ ਮੁੱਖੀਆ 'ਤੇ ਪਈ, ਜੋ ਰੁੱਖ 'ਤੇ ਚੜ੍ਹਨ ਦੀ ਜੀਅ ਤੋੜ ਕੋਸ਼ਿਸ਼ ਕਰ ਰਿਹਾ ਸੀ। ਮੈਂ ਉਹਦੇ 'ਤੇ ਗੁੱਸੇ ਵਿਚ ਵਰ੍ਹਿਆ। ਆਪਣੀ ਕਾਇਰਤਾ ਕਾਰਣ ਸ਼ਰਮਿੰਦਾ ਜਿਹਾ ਉਹ ਡਰ ਨਾਲ ਕੰਬਦਾ ਹੋਇਆ ਹੌਲੀ ਹੌਲੀ ਮੇਰੇ ਵਲ ਖਿਸਕ ਰਿਹਾ ਸੀ। ਮੈਂ ਲਾਗਲੀ ਨਦੀ 'ਤੋਂ ਕੁਝ ਪਾਣੀ ਲਿਆਉਣਾ ਚਾਹੁੰਦਾ ਸਾਂ, ਪਰ ਉੱਥੇ ਤਾਂ ਲਾਗੇ ਕੋਈ ਭਾਂਡਾ ਹੀ ਨਹੀਂ ਸੀ। ਅਚਾਨਕ ਮੈਨੂੰ ਮੇਰੇ ਸਿਰ ਉੱਤਲੇ ਟੋਪੇ ਦੀ ਯਾਦ ਆਈ। ਮੈਂ ਨਦੀ ਵੱਲ ਦੌੜਿਆ ਤੇ ਇਸ ਵਿਚ ਕੁਝ ਪਾਣੀ ਲੈ ਕੇ ਆਇਆ। ਮੈ ਸੰਤਰੀ ਦੇ ਮੂੰਹ ਅਤੇ ਸਿਰ 'ਤੇ ਪਾਣੀ ਦੇ ਛਿੱਟੇ ਮਾਰੇ। ਮੈਂ ਅਜੇ ਵੀ ਕੋਈ ਸੱਟ ਜਾਂ ਜ਼ਖ਼ਮ ਦਾ ਨਿਸ਼ਾਨ ਨਹੀਂ ਸਾਂ ਵੇਖ ਸਕਿਆ।

ਹੁਣ ਤੱਕ ਸੰਤਰੀ ਹਲਕੇ ਜਿਹੇ ਸਾਹ ਲੈਣ ਲੱਗ ਪਿਆ ਸੀ। ਅਸਾਂ ਉਹਨੂੰ ਕੁਝ ਪਾਣੀ ਪਿਲਾਇਆ। ਹੋਰਾਂ ਨੂੰ ਲਾਗੇ ਆਉਂਦਿਆਂ ਦੇਖ ਕੇ ਮੈਨੂੰ ਕੁਝ ਸੁੱਖ ਦਾ ਸਾਹ ਆਇਆ। ਘੱਟੋ ਘੱਟ ਲਾਸ਼ ਤਾਂ ਸਾਨੂੰ ਆਪਣੇ ਮੋਢਿਆਂ 'ਤੇ ਚੁੱਕ ਕੇ 'ਹੀ ਖੜਨੀ ਪਵੇਗੀ। ਮੈਂ ਆਪਣੇ ਨੌਕਰਾਂ ਨੂੰ ਕਿਹਾ ਕਿ ਸੰਤਰੀ ਦੀ ਵਰਦੀ ਲਾਹ ਦੇਵੋ ਤੇ ਦੇਖੋ ਕਿ ਜ਼ਖ਼ਮ ਕਿੱਥੇ ਕਿੱਥੇ ਨੇ। ਮੈਂ ਟੋਪੇ ਵਿਚ ਹੋਰ ਪਾਣੀ ਲਿਆਉਣ ਲਈ ਕਿਹਾ। ਸੰਤਰੀ ਦੀ ਵਰਦੀ ਢਿੱਲੀ ਕਰਦਿਆਂ ਬੜੀ ਸੜੀ ਬੋ ਮੇਰੀਆਂ ਨਾਸਾਂ ਨੂੰ ਚੜ੍ਹ ਗਈ। ਲਾਗੇ ਜਾ ਕੇ ਦੇਖਿਆ ਤਾਂ ਮਹਿਸੂਸ ਕੀਤਾ ਕਿ ਸਹਿਮ ਕਾਰਣ ਸੰਤਰੀ ਦਾ ਟੱਟੀ ਪਿਸ਼ਾਬ ਵਿਚੇ ਹੀ ਨਿਕਲ ਕੇ ਸ਼ੇਰ ਦੇ ਲਹੂ ਵਿਚ ਮਿਲ ਗਿਆ ਸੀ। ਮੈਂ ਇਕ ਮਾਲੇਕੁਡੀਆ ਨੂੰ ਕਿਹਾ ਕਿ ਸੰਤਰੀ ਦੇ ਕਪੜੇ ਲਾਹ ਦੇਵੇ। ਬਾਵਜੂਦ ਝਿਜਕ ਦੇ ਉਹਨੇ ਹੁਕਮ ਦੀ ਪਾਲਣਾ ਕੀਤੀ। ਇਸ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ। ਕੋਟ ਲਾਹ ਦਿੱਤਾ ਗਿਆ। ਸਿਰ ਜਾਂ ਛਾਤੀ 'ਤੇ ਕੋਈ ਜਖ਼ਮ ਨਹੀ ਦਿਖਾਈ ਦੇ ਰਿਹਾ ਸੀ। ਬਨੈਣ ਲਾਹੁਣ 'ਤੇ ਸ਼ੇਰ ਦੇ ਪੰਜੇ ਤੇ ਦੰਦਾਂ ਦਾ ਕੋਈ ਨਿਸ਼ਾਨ ਨਹੀਂ ਸੀ ਦਿੱਸਿਆ। ਤਦ ਇਹ ਲਹੂ ਕਿਥੋਂ ਆ ਗਿਆ? ਅੰਤ ਸੰਤਰੀ ਨੂੰ ਸਿਰ ਤੋਂ ਲੈ ਕੇ ਪੈਰਾਂ ਤੱਕ ਨਹਾਇਆ ਗਿਆ। ਪਰੰਤੂ ਛੋਟੀ ਜਿਹੀ ਝਰੀਟ ਤੋਂ ਇਲਾਵਾ ਪਿੰਡੇ 'ਤੇ ਕੋਈ ਵੀ ਜ਼ਖ਼ਮ ਦਾ ਨਿਸ਼ਾਨ ਨਹੀਂ ਸੀ। ਕੋਈ ਪ੍ਰੇਤ ਆਤਮਾ ਉਹਨੂੰ ਬੇਹੋਸ਼ ਤਾਂ ਨਹੀਂ ਸੀ ਕਰ ਗਈ? ਜਦੋਂ ਅਸੀਂ ਇਹ ਅੰਦਾਜ਼ੇ ਲਾ ਹੀ ਰਹੇ ਸਾਂ ਕਿ ਸ਼ੇਰ ਨਾਲੋਂ ਵੀ ਉੱਚੀ ਗਰਜ਼ ਸੁਣਾਈ ਪਈ। ਸਾਡੇ ਵਿਚੋਂ ਕਈਆਂ ਨੇ ਸਮਝਿਆ ਕਿ ਸ਼ੇਰ ਵਿਚ ਮੁੜ ਜਾਨ ਆ ਪਈ ਹੈ ਅਤੇ ਬਹੁਤ ਸਾਰੇ ਜਾਨ ਬਚਾਉਣ ਖ਼ਾਤਰ ਇਧਰ ਉਧਰ ਭੱਜ ਪਏ। ਮੈਨੂੰ ਇਹ ਸਮਝਣ ਵਿਚ ਕੁਝ ਸਮਾਂ ਲੱਗਿਆ

ਕਿ ਸ਼ੇਰ ਤਾਂ ਮਰਿਆ ਪਿਆ ਹੈ, ਇਹ ਸੰਤਰੀ ਹੀ ਹੈ, ਜੋ ਗਰਜਿਆ ਹੈ। ਅਸੀਂ ਸਾਰੇ ਟੁੱਕੜੇ ਜੋੜ ਕਿ ਕਹਾਣੀ ਸਮਝਣ ਦਾ ਯਤਨ ਕੀਤਾ।

ਜਦੋਂ ਸ਼ੇਰ ਨੂੰ ਗੋਲੀ ਵੱਜੀ ਤਾਂ ਉਹ ਸ਼ਿਕਾਰੀ ਭਾਵ ਸੰਤਰੀ ਉਤੇ ਜਾ ਝਪਟਿਆ। ਪਰ ਇੰਜ ਕਰਦਿਆਂ ਉਸ ਆਪਣਾ ਸੰਤੁਲਨ ਗਵਾ ਲਿਆ ਤੇ ਆਪਣਾ ਢਿੱਡ ਸੰਤਰੀ ਦੇ ਸਿਰ 'ਤੇ ਜਾ ਮਾਰਿਆ। ਗੋਲੀ ਸ਼ੇਰ ਦੇ ਢਿੱਡ ਵਿਚ ਵੱਜਣ ਕਾਰਣ ਲਹੂ ਦੀ ਤਤੀਰੀ ਬੱਝੀ ਪਈ ਸੀ। ਇਹੋ ਹੀ ਲਹੂ ਸੀ, ਜਿਸ ਨੇ ਸੰਤਰੀ ਨੂੰ ਸਿਰ ਤੋਂ ਲੈ ਕੇ ਪੈਰਾਂ ਤੱਕ ਭਿਉਂ ਦਿੱਤਾ ਸੀ। ਭੈਅ ਦਾ ਮਾਰਿਆ ਸੰਤਰੀ ਬੇਹੋਸ਼ ਹੋ ਗਿਆ ਸੀ ਤੇ ਹੁਣ ਭੁੰਜੇ ਲੰਮਾ ਪਿਆ ਬੇਤਹਾਸ਼ਾ ਕੰਬ ਰਿਹਾ ਸੀ। ਬੁਰੀ ਤਰ੍ਹਾਂ ਸਦਮੇ ਕਾਰਣ ਹੁਣ ਉਹ ਸ਼ੇਰ ਵਾਂਗ ਗਰਜ, ਕਰਾਹ ਤੇ ਰੋ ਰਿਹਾ ਸੀ।

ਮੈਂ ਗੁਆਂਢ 'ਚੋਂ ਇਕ ਬਾਂਸਾਂ ਦਾ ਚੌਖਟਾ ਮੰਗਾਇਆ, ਜੋ ਕਿ ਖੜਨੇ ਵਜੋਂ ਵਰਤਿਆ ਜਾਣਾ ਸੀ। ਉਪਰ ਸੁੱਕਿਆ ਘਾਹ ਵਿਛਾ ਕੇ ਸੰਤਰੀ ਨੂੰ ਲੰਮਿਆਂ ਪਾ ਕੇ ਉਹਦੇ ਘਰ ਪਹੁੰਚਾ ਦਿੱਤਾ ਗਿਆ। ਅਸੀਂ ਉਹਦੇ ਮਗਰ ਹੋ ਤੁਰੇ, ਪਰ ਉਹਦੀਆਂ ਸ਼ੇਰ-ਗਰਜ਼ਾ ਅਜੇ ਠੰਡੀਆਂ ਨਹੀਂ ਸੀ ਪਈਆਂ। ਉਹਨੂੰ ਵੇਖ ਕੇ ਉਹਦੀ ਪਤਨੀ ਪਾਗਲਾਂ ਵਾਂਗ ਰੋਣ ਪਿੱਟਣ ਲੱਗ ਪਈ। ਮੈਨੂੰ ਬੜੀ ਮਿਹਨਤ ਨਾਲ ਉਹਨੂੰ ਸਮਝਾਉਣਾ ਪਿਆ ਕਿ ਉਹਦੇ ਪਤੀ ਨੂੰ ਕੋਈ ਜ਼ਖ਼ਮ ਨਹੀਂ ਹੈ। ਤਾਂ ਕਾਲਾ ਜਾਦੂ ਕਰਨ ਵਾਲੇ ਕਰੀਆ ਨੂੰ ਬੁਲਾਇਆ ਗਿਆ। ਉਹਨੇ ਆ ਕੇ ਕੁਝ ਟੂਣੇ ਆਦਿ ਕੀਤੇ। ਉਹਨੇ ਇਕ ਕੁੱਕੜੀ ਦੀ ਬਲੀ ਦਿੱਤੀ ਤੇ ਸੰਤਰੀ ਨੂੰ ਉਹਦਾ ਲਹੂ ਪਿਲਾਇਆ ਗਿਆ। ਸੰਤਰੀ ਨੂੰ ਹੋਸ਼ ਵਿਚ ਆਉਂਦਿਆਂ ਦੇਖ ਕੇ ਅਸਾਂ ਸੁੱਖ ਦਾ ਸਾਹ ਲਿਆ। ਜਦੋਂ ਤੱਕ ਮੈਂ ਘਰ ਪਹੁੰਚਿਆ, ਤਾਂ ਸਵੇਰ ਹੋਣ ਵਾਲੀ ਸੀ ਤੇ ਕੁੱਕੜ ਬਾਂਗਾਂ ਦੇਣ ਲੱਗ ਪਏ ਸਨ। ਮੈਂ ਨਹਾਇਆ ਤੇ ਰਸੋਈਏ ਨੂੰ ਕੁਝ ਪਕਾਉਣ ਲਈ ਕਿਹਾ।

ਮੈਂ ਨੀਂਦ ਦਾ ਝੌਂਕਾ ਲਾ ਕੇ ਸ਼ੇਰ ਨੂੰ ਆਪਣੇ ਬੰਗਲੇ 'ਤੇ ਲਿਆਉਣ ਦਾ ਪ੍ਰਬੰਧ ਕੀਤਾ। ਤਦ ਮੈਂ ਸੰਤਰੀ ਦੇ ਘਰੇ ਉਹਦਾ ਹਾਲ ਚਾਲ ਪੁੱਛਣ ਗਿਆ। ਮੈਨੂੰ ਦੇਖਦਿਆਂ ਹੀ ਉਸ ਸ਼ਿਕਾਇਤਾਂ ਦੀ ਝੜੀ ਲਾ ਦਿੱਤੀ, "ਰਾਏ ਸਾਹਿਬ, ਕੋਈ ਘਰ-ਪਰਿਵਾਰ ਵਾਲਾ ਬੰਦਾ ਸ਼ਿਕਾਰ ਦੌਰਾਨ ਤੁਹਾਡੇ 'ਤੇ ਵਿਸ਼ਵਾਸ ਕਰ ਸਕਦਾ ਹੈ ? ਮੈਂ ਨਹੀਂ ਸੀ ਸੋਚਿਆ ਕਿ ਤੁਸੀਂ ਮੈਨੂੰ ਝੂਠ ਹੀ ਸ਼ੇਰ ਨੂੰ ਮਾਦਾ ਸਾਂਬਰ ਕਹਿ ਕੇ ਗੋਲੀ ਮਾਰਨ ਲਈ ਕਹੋਗੇ। ਮੈਂ ਕਦੀ ਵੀ ਨਹੀਂ ਸੀ ਸੋਚਿਆ ਕਿ ਤੁਸੀਂ ਏਨੇ ਕਮੀਨੇ ਤੇ ਜ਼ਾਲਮ ਹੋਵੇਗੇ। ਏਨਾ ਕਹਿ ਕੇ ਉਹ ਮੁੜ ਆਪਣੇ ਬਿਸਤਰੇ 'ਤੇ ਲੰਮਾ ਪੈ ਗਿਆ।

ਉਹਦੀ ਹਾਲਤ ਨੇ ਮੈਨੂੰ ਡਰਾ ਦਿੱਤਾ। ਮੈਂ ਫਿਰ ਕਰੀਆ ਨੂੰ ਬੁਲਾਇਆ ਕਿ ਆਵੇ ਤੇ ਸ਼ੇਰ ਦੀ ਆਤਮਾ ਲਈ ਕੋਲਾ[1] ਦੀ ਰਸਮ ਕਰੇ। ਸੰਤਰੀ ਨੂੰ ਪੂਰਾ ਠੀਕ ਅਤੇ

---

1. ਆਤਮਾਵਾਂ ਨੂੰ ਪ੍ਰਸੰਨ ਕਰਨ ਦੀ ਰਸਮ, ਜੋ ਹਰ ਸਾਲ ਬੜੀ ਧੂਮ-ਧਾਮ ਨਾਲ ਮਨਾਈ ਜਾਂਦੀ ਹੈ।

ਆਪਣੇ ਆਪ ਵਿਚ ਆਉਣ ਲਈ ਘੱਟੋ ਘੱਟ ਪੂਰਾ ਹਫ਼ਤਾ ਤਾਂ ਲੱਗ ਹੀ ਗਿਆ ਸੀ। ਸਾਰੇ ਕਹਿ ਰਹੇ ਸਨ ਕਿ ਇਹ ਰਸਮਾਂ ਤੇ ਬਲੀ ਮੈਨੂੰ ਕਾਫ਼ੀ ਮਹਿੰਗੇ ਪਏ ਸਨ। ਦੂਜੇ ਪਾਸੇ ਸੰਤਰੀ ਨੇ ਸ਼ੇਰ ਦੀ ਖੱਲ ਤਾਲੂਕਾ ਦਫ਼ਤਰ ਵਿਚ ਜਮ੍ਹਾ ਕਰਾ ਕੇ ਸ਼ੇਰ ਮਾਰਨ ਲਈ ਨਕਦ ਇਨਾਮ ਹਾਸਿਲ ਕੀਤਾ।

ਮੈਂ ਮੁੜ ਸੰਤਰੀ ਚੇਨੰਪਾ ਨੂੰ ਲਗਭਗ ਦਸ ਵਰ੍ਹਿਆਂ ਬਾਅਦ ਮਿਲਿਆ। ਦੁਪਹਿਰ ਦੀ ਰੋਟੀ ਵੇਲੇ ਉਸ ਨੇ ਉਹ ਕਹਾਣੀ ਮੁੜ ਦੁਹਰਾਈ ਕਿ ਉਸ ਨੇ ਕਿਵੇਂ ਸ਼ੇਰ ਨੂੰ ਗੋਲੀ ਮਾਰ ਕੇ ਮਾਰ ਮੁਕਾਇਆ ਸੀ।ਅਸੀਂ ਆਪਣੇ ਜਵਾਨੀ ਦੇ ਦਿਨਾਂ ਦੇ ਕਾਰਨਾਮਿਆਂ ਨੂੰ ਯਾਦ ਕਰ ਕੇ ਚੰਗਾ ਸਮਾਂ ਬਿਤਾਇਆ। ਇਹ ਜਾਨਵਰ ਤੇ ਇਨਸਾਨ ਦੇ ਭੇੜ ਦੀ ਅਭੁੱਲ ਘਟਨਾ ਸੀ।

# 9

# ਮੇਰਾ ਮਿੱਤਰ ਕੁਨਹੀਮੋਨੂੰ

ਕੁਨਹੀਮੋਨੂੰ ਅੱਜ ਨਹੀਂ ਹੈ। ਅਸਲ ਵਿਚ ਉਹ ਸਾਲ ਪਹਿਲਾਂ ਹੀ ਮਰ ਗਿਆ ਸੀ। ਉਹਦੀ ਸ਼ਖ਼ਸੀਅਤ ਕਰ ਕੇ ਬਹੁਤ ਲੋਕ ਉਹਨੂੰ ਅੱਜ ਵੀ ਯਾਦ ਕਰਦੇ ਨੇ। ਲੋਕ ਉਸ ਨੂੰ ਇੱਲਤੀ ਤੇ ਮੁਸੀਬਤ ਦਾ ਘਰ ਕਰ ਕੇ ਹੀ ਜਾਣਦੇ ਸਨ। ਪਰ ਇਹ ਉਹ ਹੀ ਸੀ ਜਿਸ ਨੂੰ ਮਾਨੋਰ ਘਰਾਣੇ ਦੀ ਮੱਝਾਂ ਦੀ ਦੌੜ ਲਈ ਸੱਦਿਆ ਜਾਂਦਾ ਸੀ। ਕੰਬਾਲਾ[1] ਵਿਚ ਭਾਵੇਂ ਉਹਦੀਆਂ ਮੱਝਾਂ ਦੁਆਰਾ ਉਡਾਏ ਪਾਣੀ ਦੇ ਛਪਾਟੇ ਨਿਸ਼ਾਨੇ ਤੋਂ ਖੁੰਝ ਜਾਂਦੇ ਹਨ, ਪਰ ਉਸ ਨੂੰ ਆਪਣੇ ਆਪ ਹੀ ਜੇਤੂ ਕਰਾਰ ਦੇ ਦਿੱਤਾ ਜਾਂਦਾ ਸੀ। ਏਨਾ ਪ੍ਰਭਾਵ ਸੀ ਉਹਦਾ ਦੂਜਿਆ 'ਤੇ। ਰੱਬ ਵਲੋਂ ਬਖ਼ਸ਼ੇ ਵਧੀਆ ਨਿਸਬਤੀ ਡੌਲ੍ਹਿਆਂ ਵਾਲੇ ਜੁੱਸੇ 'ਤੇ ਜਦੋਂ ਉਹ ਖ਼ਾਸ ਬੈਰੀ ਪੁਸ਼ਾਕ (ਗੋਡਿਆਂ ਤੱਕ ਲੁੰਗੀ ਤੇ ਮੋਢੇ 'ਤੇ ਲਾਲ ਸਾਫ਼ਾ) ਪਾ ਕੇ, ਮੁੱਛਾ ਨੂੰ ਤਾਅ ਦਿੰਦਾ ਆਉਂਦਾ, ਤਾਂ ਕੋਈ ਵੀ ਉਹਦੀ ਪ੍ਰਸੰਸਾ ਕੀਤੇ ਬਿਨਾਂ ਲਾਗਿਉਂ ਲੰਘ ਨਹੀਂ ਸੀ ਸਕਦਾ। ਭਾਵੇਂ ਕੋਈ ਵੀ ਝਗੜਾ ਹੋਵੇ ਤੇ ਕੋਈ ਵੀ ਪਾਰਟੀ, ਸਰਪੰਚ ਬਿਨਾਂ ਉਹਦੀ ਰਾਏ ਦੇ ਕੋਈ ਵੀ ਫ਼ੈਸਲਾ ਨਹੀਂ ਸੀ ਸੁਣਾਉਂਦਾ। ਲਾਗਲੇ ਪਿੰਡਾਂ ਵਿਚ ਭਾਵੇਂ ਕੋਈ ਵੀ ਲੜਾਈ, ਸ਼ਿਕਾਇਤ ਜਾਂ ਸਾਜ਼ਸ਼ ਹੋਵੇ ਕੁਨਹੀਮੋਨੂੰ ਦਾ ਹਰ ਥਾਂ ਸਲਾਹਕਾਰ ਹੋਣਾ ਜ਼ਰੂਰੀ ਸੀ। ਐਸਾ ਕੁਝ ਹੋ ਹੀ ਨਹੀਂ ਸੀ ਸਕਦਾ, ਜਿਹਦੀ ਉਹਨੂੰ ਜਾਣਕਾਰੀ ਨਾ ਹੋਵੇ। ਹੱਥ 'ਚ ਲੰਮਾ ਖੂੰਡਾਂ ਫੜੀ ਸਵੈ-ਵਿਸ਼ਵਾਸ ਨਾਲ ਭਰੀ ਉਹਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇਖਣ ਵਾਲੀ ਹੁੰਦੀ ਸੀ।

ਉਸ ਨੇ ਬੜੇ ਲਾਇਕ ਤੇ ਪ੍ਰਤਿਭਾਵਾਨ ਨੌਜਵਾਨਾਂ ਨੂੰ ਠਾਹਰ ਦਿੱਤੀ, ਪਰ ਅਜਿਹੀਆਂ ਵੀ ਕਈ ਉਦਾਹਰਣਾਂ ਨੇ ਕਿ ਉਨ੍ਹਾਂ ਹੀ ਨੌਜਵਾਨਾਂ ਨੇ ਉਹਨੂੰ ਧੋਖਾ ਵੀ ਦਿੱਤਾ। ਅਜਿਹੇ ਮੌਕਿਆਂ 'ਤੇ ਉਹਦਾ ਆਮ ਤੌਰ 'ਤੇ ਇਹੀ ਜਵਾਬ ਹੁੰਦਾ, ਤੁਸਾਂ ਮੇਰਾ ਅੰਨ ਖਾਧਾ ਤੇ ਮੇਰੀ ਬੀਵੀ ਨੂੰ ਮਾਣਿਆਂ।" ਉਹਦੇ ਵਿਚਾਰਾਂ ਵਿਚ ਇਸ ਤੋਂ ਵੱਡਾ ਹੋਰ ਕੋਈ ਗੁਨਾਹ

---

1. ਝੋਨੇ ਦੇ ਖੇਤਾਂ ਜਾਂ ਖੁੱਲ੍ਹੇ ਮੈਦਾਨ ਵਿਚ ਮੱਝਾਂ ਦੀ ਦੌੜ।

ਨਹੀਂ ਸੀ। ਕੁਨਹੀਮੋਨੂੰ ਵਧੀਆ ਗੱਲਾਂ ਸੁਣਾਉਣ ਵਾਲਾ ਸੀ ਅਤੇ ਦੂਜਿਆਂ ਨੂੰ ਘੰਟਿਆਂ ਬੱਧੀਂ ਬੰਨ੍ਹ ਕੇ ਬਿਠਾ ਸਕਦਾ ਸੀ। ਉਹਦੀਆਂ ਕਹਾਣੀਆ ਸੁਣਨ ਵਿਚ ਬੜਾ ਮਜ਼੍ਹਾ ਆਉਂਦਾ ਸੀ। ਜਦੋਂ ਉਹ ਬੜੇ ਨਾਟਕੀ ਅੰਦਾਜ਼ ਵਿਚ ਮਰਹੂਮ ਬੇਲੀਪਡੀ ਰਾਏ, ਅਮੂਸ਼ੈਟੀ, ਤੇ ਹੋਰਨਾਂ ਦੇ ਕਿੱਸੇ ਸੁਣਾਉਂਦਾ ਕਿ ਕਿਵੇਂ ਉਹ ਦੂਜੀ ਪਾਰਟੀ ਨੂੰ ਦਬਾ ਕੇ ਇਕ ਪਾਰਟੀ ਦੇ ਹੱਕ ਵਿਚ ਝਗੜਿਆਂ ਦਾ ਫ਼ੈਸਲਾ ਸੁਣਾਉਂਦੇ ਸਨ। ਉਹ ਔਰਤਾਂ ਦੀ ਬੜੀ ਇੱਜ਼ਤ ਕਰਦਾ ਸੀ। ਜੇ ਕਰ ਕੋਈ ਕਿਸੇ ਤੀਵੀਂ ਬਾਰੇ ਭੱਦੀ ਗੱਲ ਕਰਦਾ ਤਾਂ ਉਹਦੇ ਮੂੰਹ 'ਤੇ ਐਸਾ ਥੱਪੜ ਰਸੀਦ ਕਰਦਾ ਕਿ ਕਈ ਦਿਨਾਂ ਤਕ ਗਲ੍ਹਾਂ 'ਤੇ ਉਹਦੇ ਹੱਥ ਦੇ ਨਿਸ਼ਾਨ ਪਏ ਰਹਿੰਦੇ। ਜੇ ਕਰ ਅਸੀਂ ਪਿੰਡ ਦੇ ਮੁੱਖੀਏ ਦੇ ਮੁੰਡੇ ਹੁੰਦਿਆਂ ਵੀ ਕਿਸੇ ਤੀਵੀਂ ਬਾਰੇ ਕੋਈ ਟਿੱਪਣੀ ਕਰਦੇ, ਤਾਂ ਉਹ ਉਸੇ ਵੇਲੇ ਸਾਨੂੰ ਸਾਡੀਆਂ ਘਰੀਂ ਬੈਠੀਆਂ ਭੈਣਾਂ ਦੀ ਯਾਦ ਦਿਵਾ ਕੇ ਠੋਸ ਹਦਾਇਤ ਕਰ ਦਿੰਦਾ ਸੀ। ਉਹ ਏਨਾ ਤੇਜ਼ ਤੇ ਫੁਰਤੀਲਾ ਸੀ ਕਿ ਕੇਵਲ ਕੁਝ ਕੁ ਮੁਫ਼ਤ ਕੱਚੇ ਨਾਰੀਅਤ ਮਿਲਣ 'ਤੇ ਉਹ ਇੰਝ ਭੁੜਕਦਾ, ਮੁੜਦਾ ਸੀ, ਜਿਵੇਂ ਛੇ ਸਾਲ ਦਾ ਨਿਆਣਾ ਹੋਵੇ। ਉਹ ਇਕੋ ਸਾਹੇ ਪੂਰੇ ਨਾਰੀਅਲ ਦਾ ਪਾਣੀ ਪੀ ਜਾਂਦਾ ਤੇ ਬੜੀ ਸੰਤੁਸ਼ਟੀ ਨਾਲ ਉੱਚੀ ਸਾਰੀ ਡੱਕਾਰ ਮਾਰ ਕੇ ਆਪਣਾ ਮੂੰਹ ਪੂੰਝਦਾ।

ਖਾਣ ਵੇਲੇ ਉਹਦੇ ਸਾਰੇ ਪੀਡੇ ਆਦਰਸ਼ ਪਿੱਛੇ ਰਹਿ ਜਾਂਦੇ। ਜਦੋਂ ਵੀ ਸ਼ਿਕਾਰ 'ਤੇ ਜਾਂਦਾ ਹੁੰਦਾ, ਤਾਂ ਉਹ ਪਿੰਡ ਵਾਲਿਆਂ ਤੋਂ ਮਾਸ ਬਣਾਉਣ ਲਈ, ਮਸਾਲੇ, ਘਿਉ, ਨਾਰੀਅਲ, ਲੂਣ, ਇਮਲੀ, ਚੌਲਾ ਦੇ ਨਾਲ ਨਾਲ ਸਵੇਰ ਦੀ ਕੌਫ਼ੀ ਲਈ ਦੁੱਧ ਵੀ ਲੈ ਲੈਂਦਾ। ਉਹ ਸਭ ਕੁਝ ਮੁਫ਼ਤ ਹੀ ਲੈਂਦਾ ਤੇ ਲੋੜ ਪੈਣ 'ਤੇ ਇਸ ਖ਼ਾਤਰ ਪਿੰਡ ਵਾਲਿਆਂ ਨੂੰ ਧਮਕੀ ਵੀ ਦੇ ਦਿੰਦਾ। ਉਹ ਇਸ ਸਭ ਕਾਸੇ ਨੂੰ ਅਤੇ ਆਪਣੇ ਕਾਰਿਆਂ ਨੂੰ ਇਹ ਕਹਿ ਕੇ ਸਹੀ ਵਰਦਾਨ ਦਿੰਦਾ ਕਿ ਸ਼ਿਕਾਰ ਕਰ ਕੇ ਅਸੀਂ ਪਿੰਡ ਵਾਲਿਆਂ ਦੀਆਂ ਜਾਨਾਂ ਤੇ ਫ਼ਸਲਾਂ ਨੂੰ ਬਚਾਉਂਦੇ ਹਾਂ ਅਤੇ ਪਿੰਡ ਵਾਲਿਆਂ ਵਲੋਂ ਕੀਤੀ ਜਾਂਦੀ ਖ਼ਾਤਰਦਾਰੀ ਸਾਡਾ ਅਧਿਕਾਰ ਹੈ। ਮੈਨੂੰ ਉਹਦੀ ਸੰਗਤ 'ਤੇ ਕੋਈ ਇਤਰਾਜ਼ ਨਹੀਂ ਸੀ, ਕਿਉਂਕਿ ਉਹ ਬਿਨਾਂ ਮੇਰੇ ਤੇ ਕੋਈ ਦੂਸ਼ਣ ਲਾਇਆਂ ਖਾਣ ਪੀਣ ਦੀਆਂ ਵਸਤਾਂ ਦਾ ਪ੍ਰਬੰਧ ਕਰ ਲੈਂਦਾ ਸੀ।

ਇਕ ਵਾਰ ਅਸੀਂ ਸ਼ਿਕਾਰ ਲਈ ਕੋਮਬਾਰੂ ਜਾਣ ਦਾ ਫ਼ੈਸਲਾ ਕੀਤਾ। ਕੁਨਹੀਮੋਨੂੰ ਬੈਰੀ ਮੁਸਲਿਮ ਹੋਣ ਦੇ ਨਾਤੇ ਜ਼ਿਬਾਹ ਕੀਤਾ ਹੋਇਆ ਮਾਸ ਹੀ ਖਾਂਦਾ ਸੀ ਅਤੇ ਕੱਟੜ ਮੁਸਲਮਾਨ ਵਾਂਗ ਦਿਨ ਵਿਚ ਪੰਜ ਵਾਰ ਨਮਾਜ਼ ਪੜ੍ਹਦਾ ਸੀ। ਪਰੰਤੂ ਉਸ ਦੀ ਇਕ ਸਮੱਸਿਆ ਸੀ ਕਿ ਜਦੋਂ ਵੀ ਉਹ ਬਿਸਮਿਲਾਹ ਪੜ੍ਹਦਾ ਸੀ, ਭਾਵੇਂ ਉਹ ਛੋਟਾ ਹੀ ਜਾਨਵਰ ਹੋਵੇ, ਜਿਵੇਂ ਜੰਗਲੀ ਬੱਕਰੇ ਜਾਂ ਸਾਂਬਰ, ਸਾਨੂੰ ਉਹਦੇ ਕੋਲੋਂ ਬਚੀਆਂ ਹੋਈਆਂ ਦੋ ਚਾਰ ਬੋਟੀਆਂ ਨਾਲ ਹੀ ਗੁਜ਼ਾਰਾ ਕਰਨਾ ਪੈਦਾ ਸੀ। ਉਹ ਏਡਾ ਤਕੜਾ ਭੁੱਖੜ ਸੀ ਕਿ ਮੇਰੇ ਬਹੁਤ ਸਾਰੇ ਸਾਥੀ ਉਹਨੂੰ ਸ਼ਿਕਾਰ 'ਤੇ ਸੱਦਣ ਤੋਂ ਝਿਜਕਦੇ ਸਨ। ਪਰ ਮੈਂ ਉਹਨੂੰ ਹਮੇਸ਼ਾ ਆਪਣੇ ਨਾਲ ਬਾਹਰ ਖੜਦਾ, ਤਾਂਕਿ ਮੈਨੂੰ ਕਿਸੇ ਚੀਜ਼ 'ਤੇ ਖ਼ਰਚਾ ਨਾ ਕਰਨਾ ਪਵੇ।

ਅਸੀਂ ਸ੍ਰੀ ਸੁਬਰਮਨੀਆ ਵਿਚ ਕੁਲਾਕੁੰਡਾ ਦੇ ਸਾਲਾਨਾ ਮੇਲੇ 'ਤੇ ਗਏ ਅਤੇ ਅਗਲੀਆਂ ਕੁਝ ਚਾਨਣੀਆਂ ਰਾਤਾਂ ਸ਼ਿਕਾਰ ਕਰਨ ਲਈ ਮਿੱਥੀਆਂ। ਕਿਉਂਕਿ ਮੇਲਾ ਪੂਰਨਮਾਸ਼ੀ ਨੂੰ ਆਰੰਭ ਹੋਇਆ ਅਸਾਂ ਪੂਰੇ ਪੰਦਰ੍ਹਾਂ ਦਿਨ ਤੱਪਦੇ ਸੂਰਜ ਹੇਠ ਸੀਏ ਬੈਠੇ ਸਾਂ ਅਤੇ ਠੰਡਾ ਖਾਣਾ ਖਾਧਾ ਸੀ। ਅਸੀਂ ਸਾਧਾਰਣ ਹੀ ਮਨੋਂ ਮਨੀਂ ਸ਼ਿਕਾਰ 'ਤੇ ਜਾਣਾ ਲੋਚ ਰਹੇ ਸਾਂ। ਹੁਣ ਤਕ ਮੇਰੀ ਇਹ ਭੁੱਲ ਬਣ ਚੁੱਕੀ ਸੀ ਕਿ ਜੇ ਮੈਂ ਬੰਦੂਕ ਲੈ ਕੇ ਸ਼ਿਕਾਰ ਲਈ ਨਿਕਲਦਾ ਸਾਂ, ਤਾਂ ਮੁੜ ਕਦੀ ਖ਼ਾਲੀ ਹੱਥ ਨਹੀਂ ਆਉਂਦਾ ਸਾਂ। ਇਕ ਨਹੀਂ ਕਈ ਮੌਕਿਆਂ 'ਤੇ ਮੈਂ ਆਪਣੀ ਮਾਂ ਤੇ ਚਾਚੀਆਂ ਨੂੰ ਕਹਿ ਜਾਂਦਾ ਸਾਂ ਕਿ ਮਸਾਲਾ ਤਿਆਰ ਰੱਖਣ ਤਾਂ ਕਿ ਦੁਪਹਿਰੇ ਸ਼ਿਕਾਰ ਤੋਂ ਮੁੜਨ ਉਪਰੰਤ ਅਸੀਂ ਸਾਰੇ ਜਾਨਵਰ ਦਾ ਮਾਸ ਖਾ ਸਕੀਏ। ਜਦੋਂ ਮੈਂ ਕੋਈ ਸੂਰ ਮਾਰ ਲੈਂਦਾ, ਤਾਂ ਮੈਂ ਉਹਦੇ ਪੱਟਾਂ ਦਾ ਮਾਸ ਹੀ ਲੈਂਦਾ ਤੇ ਬਾਕੀ ਦਾ ਮਾਸ ਹੋਰਨਾਂ ਨੂੰ ਵੰਡ ਦਿੰਦਾ।

ਅਸੀਂ ਅੱਠ ਜਣੇ ਸ਼ਿਕਾਰ ਲਈ ਨਿਕਲੇ ਸਾਂ। ਆਸ ਅਨੁਸਾਰ ਹੀ ਕੁਨਹੀਮੋਨੂੰ ਆਪਣਾ ਖੂੰਡਾਂ ਤੌਲੀਏ ਨਾਲ ਸਾਫ਼ ਕਰਦਾ ਹੋਇਆ, ਉਬਾਸੀ ਮਾਰ ਕੇ ਖ਼ੁਦਾ ਦਾ ਨਾਮ ਲੈਂਦਾ ਬਾਹਰ ਨਿਕਲਿਆ ਤੇ ਸਾਡੇ ਨਾਲ ਹੋ ਲਿਆ। ਮੈਂ ਆਪਣੇ ਸਿਰ 'ਤੇ ਲਾਈਟ ਬੰਨ੍ਹ ਤਿਆਰ ਹੋ ਕੇ ਹਦਾਇਤ ਦਿੱਤੀ ਕਿ ਕੋਮਬਾਰੂ ਵਾਲਾ ਰਸਤਾ ਅਖ਼ਤਿਆਰ ਕੀਤਾ ਜਾਵੇ। ਕਿਉਂਕਿ ਸੁਬਰਮਨੀਆ ਤੇ ਆਲੇ-ਦੁਆਲੇ ਦਾ ਇਲਾਕਾ ਲੋਕਾਂ ਨਾਲ ਭਰਿਆ ਪਿਆ ਸੀ ਅਤੇ ਰੌਲੇ ਕਾਰਣ ਜਾਨਵਰ ਕੋਮਬਾਰੂ ਲਾਗਲੇ ਜੰਗਲ ਵੱਲ ਭੱਜ ਗਏ ਹੋਣਗੇ। ਮੇਰੇ ਮਾਮਾ ਗੁਡੱਪਾ ਰਾਏ ਨੇ ਉਥੇ ਕੁਝ ਦੇਰ ਪਹਿਲਾਂ ਹੀ ਜ਼ਮੀਨ ਖ਼ਰੀਦ ਕੇ ਕਾਫ਼ੀ ਵਿਸ਼ਾਲ ਘਰ ਬਣਾਇਆ ਸੀ। ਮੇਰੀ ਮਾਮੀ ਚੰਗੀ ਖ਼ਾਤਿਰ ਕਰਨ ਵਾਲੀ ਤੀਵੀਂ ਸੀ। ਜੇ ਕਰ ਸਾਨੂੰ ਕੋਈ ਸਮੱਸਿਆ ਵੀ ਆਏਗੀ ਤਾਂ ਗੁਡੱਪਾ ਰਾਏ ਪ੍ਰਭਾਵਸ਼ਾਲੀ ਵਿਅਕਤੀ ਹੋਣ ਕਾਰਣ ਹੱਲ ਲਈ ਸਾਡੀ ਮਦਦ ਲਈ ਬਹੁੜ ਸਕਦੇ ਹਨ।

ਸੜਕ ਦੇ ਦੋਹੀਂ ਪਾਸੀਂ ਰੌਸ਼ਨੀ ਮਾਰ ਮਾਰ ਅਸੀਂ ਮਸਾਂ ਦੋ ਤਿੰਨ ਮੀਲ ਹੀ ਤੈਅ ਕੀਤੇ ਹੋਣਗੇ ਕਿ ਮੈਂ ਦੋ ਸਹੇ ਅਤੇ ਇਹ ਛੋਟਾ ਹਿਰਨ ਮਾਰ ਲਏ ਸਨ, ਜਿਨ੍ਹਾਂ ਨੂੰ ਬੈਰੀ ਨੇ ਉਸੇ ਵਕਤ ਹੀ ਜ਼ਿਬਾਹ ਕਰ ਦਿੱਤਾ। ਸ਼ਿਕਾਰ ਤੋਂ ਬਾਅਦ ਬੇਹੱਦ ਥੱਕ ਗਏ ਹੋਣ ਕਾਰਣ ਅਸੀਂ ਘਰ ਮੁੜਨ ਲਈ ਕਾਹਲੀ 'ਚ ਸਾਂ। ਪਰ ਮੁੜਦਿਆਂ ਰਸਤੇ ਵਿਚ ਜਦੋਂ ਇਕ ਟੋਏ ਵਿਚ ਮੈਂ ਰੋਸ਼ਨੀ ਮਾਰੀ ਤਾਂ ਦੋ ਹੀਰੇ ਵਰਗੀਆਂ ਤੇਜ਼ ਚਮਕਦੀਆਂ ਅੱਖਾਂ ਨੇ ਮੇਰਾ ਸਵਾਗਤ ਕੀਤਾ। ਜਦੋਂ ਅਸੀਂ ਲਾਗੇ ਗਏ, ਤਾਂ ਮੈਂ ਤੱਕਿਆ ਇਕ ਜਾਨਵਰ ਦੂਜੇ 'ਤੇ ਚੜ੍ਹਿਆ ਹੋਇਆ ਹੈ ਤੇ ਉਹਦੀ ਧੌਣ ਚੱਬ ਰਿਹਾ ਸੀ। ਮੈਂ ਸਾਰੀ ਸਥਿਤੀ ਨੂੰ ਚੰਗੀ ਤਰ੍ਹਾਂ ਵਾਚ ਕੇ ਆਪਣੀ ਬੰਦੂਕ ਚੁੱਕੀ ਤੇ ਗੋਲੀ ਦਾਗ ਦਿੱਤੀ। ਧਮਾਕੇ ਦੀ ਆਵਾਜ਼ ਅਜੇ ਵੀ ਗੂੰਜ ਰਹੀ ਸੀ। ਮੈਂ ਆਪਣੀ ਰੌਸ਼ਨੀ ਬੁਝਾ ਦਿੱਤੀ ਤੇ ਮੁੜ ਬੰਦੂਕ ਭਰਨ ਲੱਗਾ। ਜਾਨਵਰ ਨੂੰ ਜ਼ਿਬਾਹ ਕਰਨ ਦੀ ਕਾਹਲ ਵਿਚ ਕੁਨਹੀਮੋਨੂੰ ਕਾਹਲੀ ਨਾਲ ਜਾਨਵਰ ਵੱਲ ਦੌੜਿਆ ਤੇ ਆਪਣੀ ਧੌਣ ਫਸਾ ਦਿੱਤੀ। ਅਗਲੇ ਹੀ ਪਲ ਉਹਦੀ ਪੀੜ

ਭਰੀ ਆਵਾਜ਼ ਆਈ, "ਉਹ ਮੇਰੇ ਮਾਲਿਕ ਖ਼ੁਦਾ! ਇਹ ਕੀ? ਆ ਤੇ ਮੇਰੀ ਮਦਦ ਕਰ। ਇਹ ਹਿਰਨ ਨਹੀਂ ਬਲਕਿ ਸ਼ੇਰ ਹੈ, ਜੋ ਮੇਰਾ ਹੱਥ ਚੱਬ ਰਿਹਾ ਹੈ। ਮਦਦ ਕਰੋ। ਮਦਦ ਕਰੋ।

ਉਹਦੀ ਸਹਾਇਤਾ ਦੀ ਪੁਰਾਕ ਸੁਣ ਖ਼ਾਸ ਕਰ ਕੇ ਸ਼ੇਰ ਦੇ ਕਾਰਣ ਸਾਰੇ ਬੰਦੇ ਬਚਣ ਖ਼ਾਤਿਰ ਭੱਜ ਗਏ। ਪਰ ਮੈਂ ਕੁਝ ਨਾ ਕਰ ਸਕਿਆ। ਮੁੜ ਸੰਭਲਦਿਆਂ ਹੋਇਆਂ ਮੈਂ ਆਪਣੀ ਬੰਦੂਕ ਨੂੰ ਟਿਕਾਇਆ ਤੇ ਚੀਕ ਵਾਲੀ ਦਿਸ਼ਾ ਵੱਲ ਰੌਸ਼ਨੀ ਮਾਰੀ। ਉਥੇ ਇਕ ਲੱਕੜਬੱਗਾ ਇਕ ਪਾਸੇ ਮਰਿਆ ਪਿਆ ਸੀ ਜਿਸ ਨੇ ਕੁਨਹੀਮੋਨੂੰ ਦੇ ਸੱਜੇ ਹੱਥ ਦਾ ਕਾਫ਼ੀ ਮਾਸ ਖਾ ਲਿਆ ਸੀ। ਲੱਕੜਬੱਗੇ ਦਾ ਜਬਾੜਾ ਖੁੱਲ੍ਹਾ ਪਿਆ ਸੀ। ਮੈਂ ਬੈਰੀ ਨੂੰ ਇਕ ਪਾਸੇ ਖਿੱਚ ਕੇ ਖੜ੍ਹਿਆਂ ਕਰਨ ਦਾ ਯਤਨ ਕੀਤਾ, ਪਰ ਉਹ ਲੋਥ ਵਾਂਗ ਮੁੜ ਭੁੰਜੇ ਡਿੱਗ ਪਿਆ। ਮੇਰੇ ਕੋਲ ਬੋਤਲ ਵਿਚ ਕੁਝ ਪਾਣੀ ਸੀ, ਜੋ ਮੈਂ ਉਹਦੇ ਮੂੰਹ 'ਤੇ ਛਿੜਕਿਆ। ਹੋਸ਼ ਆਉਣ 'ਤੇ ਉਸ ਗੰਭੀਰਤਾ ਨਾਲ ਕਿਹਾ, "ਮਾਲਿਕ, ਤੁਸੀਂ ਉਨ੍ਹਾਂ ਨੂੰ ਵੀ ਮਾਰਨ ਤੋਂ ਗੁਰੇਜ਼ ਨਹੀਂ ਕਰਦੇ, ਜੋ ਤੁਹਾਡੇ ਨਾਲ ਆਏ ਹੋਣ। ਅੱਜ ਤੋਂ ਬਾਅਦ ਮੈਂ ਕਦੀ ਬਿਸਮਿਲਾਹ ਨਹੀਂ ਪੜ੍ਹਾਂਗਾ।

ਬੈਰੀ ਨੇ ਆਪਣੇ ਮਰਨ ਤੱਕ ਆਪਣਾ ਕੌਲ ਬਰਕਰਾਰ ਰੱਖਿਆ ਤੇ ਸ਼ਿਕਾਰ ਕੀਤੇ ਜਾਨਵਰ ਨੂੰ ਜ਼ਿਬਾਹ ਕਰਨ ਲਈ ਕਦੀ ਲਾਗੇ ਨਹੀਂ ਗਿਆ। ਉਹਦੇ ਥੋੜ੍ਹਾ ਹੋਸ਼ ਵਿਚ ਆਉਣ 'ਤੇ ਅਸਾਂ ਉਹਨੂੰ ਆਪਣੇ ਘਰ ਪਹੁੰਚਾ ਦਿੱਤਾ। ਮੇਰੀ ਚਾਚੀ ਤੇ ਉਹਦੇ ਬੱਚੇ ਕੁਨਹੀਮੋਨੂੰ ਦੇ ਲਹੂ ਨਾਲ ਭਿੱਜੇ ਵਿਸ਼ਾਲ ਸਰੀਰ ਨੂੰ ਤੱਕ ਕੇ ਹੈਰਾਨ ਸਨ। ਮੈਂ ਉਹਨੂੰ ਕੁਝ ਕੌਫੀ ਪੀਣ ਨੂੰ ਦਿੱਤੀ। ਫਿਰ ਚੋਗਾ ਪੁਜਾਰੀ ਨੂੰ ਕਾਲਾ ਜਾਦੂ ਮੰਤਰ ਫੂਕਣ ਲਈ ਬੁਲਾਇਆ। ਉਸ ਨੇ ਸਾਰੀ ਪੂਜਾ ਆਦਿ ਕੀਤੀ, ਤਾਂ ਕਿ ਲੱਕੜਬੱਗੇ ਦੇ ਦੰਦਾਂ ਦਾ ਜ਼ਹਿਰ ਬੈਰੀ ਦੇ ਸਰੀਰ ਨੂੰ ਨਾ ਚੜ੍ਹ ਜਾਵੇ। ਆਮ ਵਾਂਗ ਬਲੀ ਚੜ੍ਹਾਉਣ ਬਾਅਦ ਪੁਜਾਰੀ ਵਾਪਸ ਚਲਾ ਗਿਆ। ਕਿਉਂਕਿ ਅਸੀਂ ਸਾਰੇ ਹੀ ਭੁੱਖੇ ਸਾਂ ਮੈਂ ਚਾਚੀ ਨੂੰ ਕਿਹਾ ਮਾਰੇ ਗਏ ਸ਼ਿਕਾਰ ਨੂੰ ਰਾਤ ਦੀ ਰੋਟੀ ਲਈ ਪਕਾ ਦੇਵੇ। ਅਸਾਂ ਬੈਰੀ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਉਹਦੀ ਮਾੜੀ ਹਾਲਤ ਹੋਣ ਕਾਰਣ ਮਾਸ ਨਾ ਖਾਵੇ, ਕਿਉਂਕਿ ਇਹ ਉਹਦੇ ਲਈ ਜ਼ਹਿਰੀਲਾ ਹੋ ਸਕਦਾ ਹੈ। ਅਸਾਂ ਉਹਨੂੰ ਕੁਝ ਚੌਲ ਹੀ ਖਾਣ ਨੂੰ ਦਿੱਤੇ ਅਤੇ ਸੌਣ ਲਈ ਭੇਜ ਦਿੱਤਾ। ਅਸਾਂ ਤਾਂ ਨਿਸਚੇ ਹੀ ਬੜਾ ਵਧੀਆ ਰਾਤ ਦਾ ਖਾਣਾ ਖਾਧਾ।

ਜਾਂ ਤਾਂ ਡਰ ਕਾਰਣ ਜਾਂ ਲੱਕੜਬੱਗੇ ਦੇ ਜ਼ਹਿਰੀਲੇ ਚੱਕਾਂ ਕਾਰਣ ਕੁਨਹੀਮੋਨੂੰ ਤਿੰਨ ਦਿਨ ਤੱਕ ਕਾਫ਼ੀ ਬੁਖ਼ਾਰ ਹੋਣ ਕਾਰਣ ਬਿਸਤਰੇ ਉਤੇ ਹੀ ਪਿਆ ਰਿਹਾ।

ਕੁਝ ਸਾਲਾ ਬਾਅਦ ਜਦੋਂ ਮੈਂ ਆਪਣੇ ਪੁਸ਼ਤੈਨੀ ਸ਼ਹਿਰ ਵਾਪਸ ਗਿਆ, ਤਾਂ ਕੁਨਹੀਮੋਨੂੰ ਮਿਲਣ ਆਇਆ। ਉਹ ਮੈਨੂੰ ਮਿਲ ਕੇ ਖ਼ੁਸ਼ ਸੀ। ਮੇਰੇ ਬੱਚਿਆਂ ਦਾ ਪਤਾ ਸਾਰ ਲੈਣ ਤੋਂ ਬਾਅਦ ਉਸ ਨੇ ਕਿਹਾ, "ਮਾਲਿਕ, ਜਿੰਨਾ ਵਧੀਆ ਤੇ ਜਿੰਨਾ ਜ਼ਿਆਦਾ ਮਾਸ, ਜੋ

ਤੁਸਾਂ ਸਾਨੂੰ ਖਵਾਇਆ ਉਹ ਅੱਜ ਕੱਲ੍ਹ ਮਿਲਣਾ ਸੰਭਵ ਨਹੀਂ। ਭਾਵੇਂ ਕਿ ਮੇਰੇ ਹੁਣ ਦੰਦ ਨਹੀਂ ਰਹੇ, ਪਰ ਮੇਰੀ ਜ਼ੁਬਾਨ ਹਾਲੇ ਵੀ ਚੰਗਾ ਮਾਸ ਖਾਣ ਲਈ ਲਿਲਕਦੀ ਹੈ। ਹੁਣ ਤੁਸੀਂ ਏਥੇ ਆਏ ਹੋ, ਤਾਂ ਮੇਰੀ ਇੱਛਾ ਜ਼ਰੂਰ ਪੂਰੀ ਕਰ ਦਿਓ। ਤੁਸੀਂ ਹੀ ਇਕੋ ਇੱਕ ਵਿਅਕਤੀ ਹੋ, ਜੋ ਮੈਨੂੰ ਖਾਣ ਲਈ ਚੰਗਾ ਮਾਸ ਦਿਲਵਾ ਸਕਦੇ ਹੋ।

ਮੈਂ ਉਦੋਂ ਤੱਕ ਸ਼ਿਕਾਰ ਕਰਨਾ ਛੱਡ ਚੁੱਕਾ ਸਾਂ। ਪਰ ਮੈਂ ਆਪਣੇ ਪਰਮ ਮਿੱਤਰ ਦੀ ਅਰਜ਼ ਕਿਵੇਂ ਮੋੜ ਸਕਦਾ ਸਾਂ। ਮੈਂ ਉਹ ਭਲਾ ਕਿਵੇਂ ਭੁੱਲ ਸਕਦਾ ਸਾਂ, ਜੋ ਉਹਨੇ ਮੇਰੀਆਂ ਇੱਛਾਵਾਂ ਤੇ ਲਾਲਸਾਵਾਂ ਨੂੰ ਸ਼ਾਂਤ ਕਰਨ ਲਈ ਕੀਤਾ ਸੀ। ਮੈਂ ਥੋੜ੍ਹੀ ਦੇਰ ਲਈ ਵਿਚਾਰ ਕੀਤਾ। ਤਦ ਮੈਂ ਅਬੁਕਾਰੇ ਬੈਰੀ ਨੂੰ ਯਾਦ ਕੀਤਾ, ਜੋ ਭੇਡਾਂ ਤੇ ਬੱਕਰੀਆਂ ਚਾਰਿਆ ਕਰਦਾ ਸੀ, ਭਾਵੇਂ ਮੇਰੇ ਤੋਂ ਕੁਝ ਸਾਲ ਉਹ ਛੋਟਾ ਸੀ, ਪਰ ਉਹ ਮੇਰਾ ਸਾਥੀ ਸੀ। ਮੈਨੂੰ ਯਕੀਨ ਸੀ ਕਿ ਉਹ ਮੈਨੂੰ ਨਾਂਹ ਨਹੀਂ ਕਰੇਗਾ ਜੇ ਕਰ ਮੈਂ ਉਹਨੂੰ ਇਕ ਬੱਕਰੀ ਜ਼ਿਬਾਹ ਕਰਨ ਲਈ ਤੇ ਉਹਦਾ ਮਾਸ ਕੁਨਹੀਮੋਨੂੰ ਨੂੰ ਪਹੁੰਚਾਣ ਲਈ ਕਹਾਂ।

ਉਸ ਦੇ ਮਨ ਵਿਚ ਮੇਰੀ ਇੰਨੀ ਇੱਜ਼ਤ ਸੀ ਕਿ ਉਸ ਬਿਨਾਂ ਕੋਈ ਪੈਸਾ ਲਿਆਂ ਮੇਰੇ 'ਤੇ ਇਹ ਅਹਿਸਾਨ ਉਸ ਵੇਲੇ ਕਰ ਦਿੱਤਾ। ਉਸ ਨੇ ਕੁਨਹੀਮੋਨੂੰ ਨੂੰ ਕਲੇਜਾ, ਗੁਰਦੇ ਤੇ ਹੋਰ ਨਰਮ ਮਾਸ, ਚੌਲਾਂ ਤੇ ਨਿੰਬੂ ਪਾਣੀ ਦੇ ਨਾਲ ਭੇਜਿਆ। ਉਹ ਬਹੁਤ ਖ਼ੁਸ਼ ਹੋਇਆ। ਜਦੋਂ ਮੈਂ ਉਹਨੂੰ ਵਾਪਸ ਪਰਤਣ ਲਈ ਮਿਲਣ ਗਿਆ, ਤਾਂ ਉਸ ਆਪਣੀ ਦਰੀ 'ਤੇ ਬੈਠਿਆਂ ਬੜੀ ਘੱਗੀ ਆਵਾਜ਼ ਵਿਚ ਕਿਹਾ, "ਮਾਲਿਕ ਮੈਨੂੰ ਪੱਕਾ ਪਤਾ ਨਹੀਂ ਕਿ ਮੈਂ ਤੁਹਾਡੇ ਮੁੜ ਪਰਤਣ ਤੱਕ ਜਿਊਂਦਾ ਰਹਾਂਗਾ ਜਾਂ ਨਹੀਂ। ਖ਼ੁਦਾ ਤੁਹਾਡੇ ਅਤੇ ਤੁਹਾਡੇ ਬੱਚਿਆਂ 'ਤੇ ਮਿਹਰ ਕਰੇ। ਖ਼ੁਦਾ ਹਾਫ਼ਿਜ਼।" ਉਹਦੀਆਂ ਬੁੱਢੀਆਂ ਅੱਖਾਂ ਵਿਚ ਹੰਝੂ ਉਤਰ ਆਏ।

ਕੁਝ ਦਿਨਾਂ ਬਾਅਦ ਹੀ ਮੈਨੂੰ ਮੇਰੇ ਛੋਟੇ ਭਰਾ ਦਾ ਖ਼ਤ ਮਿਲਿਆ, ਜਿਸ ਵਿਚ ਉਸ ਨੇ ਮੇਰੇ ਪਰਤਣ ਤੋਂ ਅਗਲੇ ਦਿਨ ਹੀ ਕੁਨਹੀਮੋਨੂੰ ਦੀ ਮੌਤ ਹੋ ਜਾਣ ਬਾਰੇ ਲਿਖਿਆ ਸੀ। ਉਸ ਦੀ ਮੌਤ ਦਿਲ ਦੀ ਧੜਕਣ ਬੰਦ ਹੋਣ ਕਾਰਣ ਹੋਈ ਸੀ। ਮੈਂ ਆਕਾਸ਼ ਵਲ ਤੱਕਿਆ। ਹੰਝੂ ਮੇਰੀਆਂ ਗਲ੍ਹਾਂ 'ਤੇ ਵਹਿ ਰਹੇ ਸਨ ਅਤੇ ਮੈਂ ਉਹਦੀ ਯਾਦ ਵਿਚ ਆਪਣੀ ਸ਼ਰਧਾਂਜਲੀ ਅਰਪਿਤ ਕੀਤੀ, "ਅਲ੍ਹਾਹ, ਦਯਾ ਤੇ ਸ਼ਾਂਤੀ ਪ੍ਰਦਾਤਾ, ਸਾਦੇ, ਅਨਪੜ੍ਹ ਅਤੇ ਖ਼ੁਦਾ ਤੋਂ ਡਰਨ ਵਾਲੇ ਬੰਦੇ ਨੂੰ ਸ਼ਾਂਤੀ ਬਖਸ਼ੀਂ।"

